ਮੁਲਕਸ਼ਿਮਦੁਨਯਾਂ ਕਾ ਏਕ ਹੈ ।
ਸਭ ਕਾ ਸਹਾਰਾ ਏਕ ਹੈ ॥

੧ ੳ

# ਕੋਸ਼ ਗੁਰਮੁਖੀ

## ਜ਼ਬਾਨ ਮਲਾਈ

ਜਿਸ ਵਿਚ ਮੁਖਤਸਿਰ ਹਾਲਾਤ
ਜਜ਼ੀਰਾ ਨੁਮਾ ਮਲਾਯਾ, ਨੀਦਰ ਲੈਂਡਜ਼ ਇੰਡੀਯਾ
ਜਜ਼ੀਰਾ ਖੋਰਨੀਯੂ ਲੁਗਾਤ ਜ਼ਬਾਨ ਮਲਾਈ, ਬੋਲ ਚਾਲ
ਮਲਾਈ ਤੇ ਹੋਰ ਜ਼ਰੂਰੀ ਹਾਲਾਤ ਦਰਜ ਹੈਂ
ਜਿਸਨੂੰ ਕਿ

**ਖ਼ਾਦਮ ਰਾਮਜੀ ਦਾਸ ਸੈਹਗਲ ਨੇ**

ਨੌਵਾਰਦ ਹਿੰਦੁਸਤਾਨੀਆਂ ਦੇ ਫਾਇਦੇ ਲਈ
ਕਲਮ ਬੰਦ ਕੀਤਾ
ਸੰਨ ੧੯੦੯ ਈ:

ਆਰਯਾ ਸੰਮਤ ੧੯੭੨੯੪੯੦੧੦

ਸ੍ਰੀ ਗੁਰਬਖਸ਼ ਪ੍ਰੇਸ ਲਾਹੌਰ ਵਿਚ ਛਪੀ



ਓਮ

ਵਿਸ਼੍ਵਾਨੀ ਦੇਵ ਸਵਿਤ੍ਰ ਦੁਰੇਤਾਨੀ ਪ੍ਰਾ ਸੁਭ ਯਦ ਭਦ੍ਰਮ
ਤਨਯਾ ਸੁਭ ॥

ਅਰਥ–ਸਰਬ ਲੋਕ ਲੋਕਾਂਤ੍ਰ ਨੂੰ ਰਚਨੇ ਵਾਲੇ ਅਤੇ
ਬ ਦਾ ਭਲੀ ਪ੍ਰਕਾਰ ਇੰਤਜ਼ਾਮ ਕਰਨੇ ਵਾਲੇ ਪਾਕ ਜ਼ਾਤ
ਸੁਖ ਤੇ ਆਰਾਮ ਦੇ ਦੇਨ ਵਾਲੇ ਅਜ੍ਰ ਅਮ੍ਰ ਤੇ ਗੈਰ
ਦ ਪ੍ਰਮੇਸ਼੍ਵਰ ਤੁਸੀ ਆਪਨੀ ਬੜੀ ਮਿਹਰਬਾਨੀ ਤੇ ਖਾਸ
ਬਤ ਨਾਲ ਸਾਡੇ ਸਾਰਿਆਂ ਤਰਾਂ ਦੇ ਔਗਨਾ ਨੂੰ ਜਿਨਾਂ ਦੇ
ਨਾਲ ਅਸੀ ਤਿਨਾਂ ਕਿਸਮਾ ਦੇ ਦੁਖਾਂ ਦੇ ਅਸਰਾਂ ਤੋ ਅਲਗ
ਹੀ ਰਹਿ ਸਕਤੇ ॥ ਹਟਾਦੇਵੋ ॥ ਤੇਇਹਨਾਂ ਦੀ ਥਾਂ ਓਹ ਹਮੇਸ਼ਾ
ਹਿਨ ਵਾਲੇ ਚੰਗੇ ਗੁਨ ਤੇ ਸੁਖ ਦੇ ਸਮਾਨ ਦਾਨ ਕਰੋ ॥ ਕਿ
ਨ੍ਹਾਂ ਦੀ ਮੌਜੂਦਗੀ ਨਾਲ ਸਾਨੂ ਕਿਸੇ ਤਰਾਂ ਦਾ ਕੋਈ
ਲੇਸ ਯਾ ਦੁਖ ਜ਼ਰਾ ਨਾ ਸਤਾ ਸਕੇ ॥ ਭਾਵੇਂ ਅਸੀ ਕਿਸੇ ਦੇਸ
ਕਾਲ ਵਿਚ ਹੋਵੀਯੇ ॥ ਹੇ ਸਚੇ ਸ੍ਵਾਮੀ ਕ੍ਰਿਪਾ ਕਰਕੇ ਮੁਝ
ਜ਼ੀਜ ਤੇ ਤੁਛ ਜੀਵ ਨੂ ਏਸ ਲਾਇਕ ਕਰੋ ॥ ਕਿ ਇਸ
ਜੇਹੀ ਕਤਾਬ ਨੂੰ ਬਗੈਰ ਕਿਸੇ ਵਿਘਨ ਯਾਂ ਕਸ਼੍ਟ ਦੇ
ਕਰ ਸਕਾਂ ॥ ਓਮ ਸ਼ਮ ॥

ਦਾਸ–ਰਾਮਜੀ ਦਾਸ ਸਹਿਗਲ ॥

# ॥ ਦੀਬਾਚਾ ॥

ਇਸਤੇ ਪਹਿਲਾਂ ਕਿ ਮਲਾਈ ਜੁਬਾਨ ਦੇ ਲਫਜ਼ ਜਿਹਨਾਂ
ਪੰਜਾਬੀ ਜੁਬਾਨ ਵਿਚ ਕਿਤਾਬ ਦੀ ਸੂਰਤ ਵਿਚ ਜਾਹਿਰ ਕਰਕੇ
ਇਸ ਖਾਦਮ ਮੁਸੰਨਫ ਦਾ ਖਾਸ ਮਕਸਦ ਹੈ ॥ ਕਲਮ ਸਿਆਰ
ਤੇਖਾਸਕਰ ਕਾਗ਼ਜ਼ ਦੇ ਹਵਾਲੇ ਕਰਾਂ ॥ ਏਨਾਂ ਜਤਲਾ ਦੇਣ
ਠੀਕ ਤੇ ਮੁਨਾਸਬ ਹੋਵੇਗਾ ॥ ਕਿ ਏਹ ਕਤਾਬ ਸਿਰਫ ਆਪ ॥
ਓਹਨਾ ਦੇਸੀ ਨਾ ਵਾਕਫ ਭਾਈਆਂ ਦੀ ਅਸਾਨੀ ਵਾਸਤੇ ਜੋ
ਮਲਾਈ ਜ਼ਬਾਨ ਨਾ ਜਾਨਦੇ ਹੋਨ ॥ ਤਿਆਰ ਕੀਤੀ ਜਾਂਦੀ
ਹੈ ॥ ਖਾਸ ਤਰਹਾਂ ਨਾਲ ਲਿਖੀ ਜਾਨ ਕਰਕੇ ਮੈ ਯਕੀਨ ਕਰਾਂ
ਨਾ ਕਿ ਏਹ ਕਤਾਬ ਰਬ ਦੀ ਮਿਹਰਬਾਨੀ ਨਾਲ ਏਸ ਤਰਾਂ ਮਲ
ਪਹਲੀ ਕਤਾਬ ਛਪੀ ਹੋਈ ਸਾਬਤ ਹੋਵੇ ਗੀ ॥ ਏਹ ਤਾਬਿਅ
ਦਾਰ ਏਸ ਮਾਮਲੇ ਵਿਚ ਵਕਤਤੋਂ ਪਹਲਾਂ ਕਿਸੇ ਕਿਸਮ
ਰਾਇ ਜ਼ਾਹਰ ਕਰਨਾ ਮੁਨਾਸਬ ਨਹੀ ਸਮਝਦਾ ॥ ਬਲਕਿ
ਨੂ ਅਪਨੇ ਬਜੁਰਗ ਮਿਹਰਬਾਨ ਦੋਸਤਾਂ ਦੇ ਇਨਸਾ
ਫੈਸਲੇ ਤੇ ਛਡਨਾ ਹੀ ਫਖਰ ਦਾ ਬਾਇਸ ਸਮਝਦਾ ਹੈ ।
ਵਿਚ ਸ਼ਕ ਨਹੀ ॥ ਕਿ ਰੋਮਨ ਅੰਗਰੇਜੀ ਵਿਚ ਮਲਾਈ
ਦੀਆਂ ਰੰਦ ਇਕ ਲੋਗਾਂਤਾ ਵਗੈਰਾ ਮਿਲ ਦੀਆਂ ਨੇ ॥ ਮਗ
ਜੁਬਾਨਨੂੰ ਗੈਰ ਜੁਬਾਨਵਿਚ ਮੁਤਾਲਿਆ ਕਰਨਾ ॥ ਹਕੀਕ
ਇਕ ਹਦੂਰਾ ਤਰੀਕਾ ਹੈ॥ ਕਿਉਂਕੇ ਇਸ ਵਿਚ ਬਹੁਤ ਸਾ

ਜਾਂਦੇ ਹੈਨ॥ ਜੋ ਬਿਲਕੁਲ ਜਾਹਿਰ ਨੇ॥ ਜਿਸਮ ਦੀ
ਤੇ ਦਮਾਗ ਦੀ ਤਾਕਤ ਕੰਮ ਹੋਨ ਕਰ ਕੇ ਤੇ ਇਲਮ
ਲਿਆਕਤ ਦੇ ਘਟ ਹੋਨ ਦੇ ਸਬਬ ਨਾਲ ਮੈਂ ਇਸ ਕੰਮ ਨੂ
ਹਰਜ਼ ਸ਼ੁਰੂ ਨਾ ਕਰਦਾ॥ ਲੇਕਿਨ ਮੇਰੇ ਆਪਨੇ ਥੋੜੇ ਜੇਹੇ
ਬੇ ਤੇ ਚੰਦ ਅਜ਼ੀਜ਼ ਦੋਸਤਾਂ ਦੇ ਕਹਿਨ ਸੁਨਨ ਨੇ ਮੁਝ
ਸਾਰ ਨੂ ਆਖਰ ਕਾਰ ਇਸ ਬਾਤ ਤੇ ਮਜਬੂਰ ਕਰ ਦਿਤਾ॥
ਸ ਤਰਾ ਮਮਕਿਨ ਹੋਵੇ॥ ਟੁਟੇ ਫੁਟੇ ਲਫਜ਼ਾਂ ਦੇ ਸਮਾਨ
ਅ॥ ਇਸ ਕਮ ਨੂ ਕਿਸੇ ਖਾਸ ਹਦ ਤਕ ਪੂਰਾ ਕਰਾਂ॥ ਪਸ
ਸ਼ਤਾਂ ਦੇ ਬੈਤਾਂ॥ ੧॥ ਹਿਮਤੇ ਮਰਦਾਂ ਮਦਦੇ ਖੁਦਾ॥ ੨॥
ਕਲੇ ਨੇਸਤ ਕਿ ਆਸਾਂ ਨਸ਼ਿਦੂ॥ ਮਰਦ ਬਾਯਦ ਕੇ
ਆਸਾਂ ਨਸ਼ਿਦ॥ ਖਾਸ ਕਰ ਪਹਲੇ ਬੈਂਤ ਦੇ ਮਤਲਬ ਨੂ
ਸਾਮਨੇ ਰਖਦਾ ਹੋਯਾ ਆਪਨੀ ਖਾਸ ਮੁਰਾਦ ਜ਼ਾਹਿਰ ਕਰਨਾ
॥ ਮਲਾਇਈ ਜੁਬਾਨ ਸਾਰੇ ਜਜ਼ੀਰਾ ਨੁਮਾ ਮਲਾਯਾ ਜਿਹਦਾ
ਤੇ ਖਾਸ ਹਿਸਾ॥ ਸਟਰੇਟਸ ਸੈਟਲਮੈਂਟਸ ਕੈਹਲਾਂਦਾ
ਦੇ ਇਲਾਵਾ ਮਜਮਾ ਉਲ ਜਜ਼ਾਇਰ ਹਿੰਦ, ਬੋਰਨੀਓ,
ਵਕ ਵਗੈਰਾ ਵਿਚ ਭੀ ਬੋਲੀ ਜਾਂਦੀ ਹੈ॥ ਲੇਕਿਨ ਜਾਹੂਰੁ
ਹਜ਼ ੨ ਜਗਾਂ ਖਾਸ਼ ੨ ਲਫਜ਼ਾ ਵਿਚ ਫਰਕ ਭੀ ਹੈ॥ ਲੇਕਿਨ
ਫਰਕ ਉਸ ਫਰਕ ਤੋ ਜਿਆਦਾ ਨਹੀ ਜੋ ਲਾਹੌਰ, ਰਾਵਲ-
ਡੀ, ਯਾ ਜੇਹਲਮ, ਡੇਰਾਜਾਤ, ਮੁਲਤਾਨ ਤੇ ਝੰਗ ਵਗੈਰਾ
ਪੰਜਾਬੀ ਬੋਲੀ ਵਿਚ ਪਾਇਆ ਜਾਂਦਾ ਹੈ, ਯਾ ਜੋ ਫਰਕ ਪੰਜਾਬੀ
ਹਿੰਦੁਸਤਾਨੀ ਵਿਚ ਪਾਇਆ ਜਾਂਦਾ ਹੈ॥ ਅਗਰ ਫਰਕ ਹੋਵੇ

ਭੀਤੋਇਸਨਾਲ ਮੈਨੂੰਕੋਈਵਾਸਤਾਨਹੀਂ । ਕਿਉਂਕਿਮੇਰਾ
ਜ਼ਿਆਦਾ ਤਰ ਜਜ਼ੀਰਾ ਨਮਾਇ ਮਿਲਾਇਆ ਤੇ ਏਸਦੇ
ਦਿਆਂ ਜਜ਼ੀਰਿਆਂ ਨਾਲ ਹੀ ਹੈ ॥

ਖਾਦਮ, ਆਰ, ਡੀ, ਸੈਹਗਲ ॥

—o—

# ਪਹਿਲਾ ਬਾਬ

ਬੱਰੇ ਆਜ਼ਿਮ ਏਸ਼ੀਆਵਿਚਮਿਲਾਇਆ* ਇਕ ਬਹੁਤ
ੀ ਛੋਟਾ ਜ਼ਮੀਨਦਾ ਟੁਕੜਾ ਹੈ ॥ ਇਕ ਖ਼ਾਸ ਅਰਸੇ ਤੋਂ ਅਜ
ਤਕ ਏਹ ਸਾਰੇ ਮੁਲਕ ਤੇ ਕੋਈ ਇਕ ਖ਼ਾਸ ਖ਼ੁਦ ਮੁਖ਼ਤਿਆਰ
ਰਾਜਾ ਨਹੀਂ ਹੋਇਆ ॥ ਬਲਕਿ ਇਸ ਵਿਚ ਕੇਈ ਰਿਆਸਤਾਂ
ਸਾਨ, ਜਿਨਾਂ ਦੇ ਹਾਕਮ ਜਿਨ੍ਹਾਂ ਨੂੰ ਸੁਲਤਾਨ ਯਾ ਰਾਜਾ
ਕਹਿੰਦੇ ਸਨ, ਵਖਰੇ २ ਸਨ, ਹੁਨ ਵੀ ਚੰਦ ਇਕ ਰਿਆਸਤਾਂ
ਜਿਨਾਂ ਵਿਚੋਂ ਇਕ ਦੋ ਖੁਦ ਮੁਖ਼ਤਿਆਰਨੇ। ਨਾਮ ਦੇ ਤੌਰ ਹੈਨ,
ਕਿਉਂਕਿ ਅੰਗ੍ਰੇਜ਼ੀ ਰਾਜ ਇਹਨਾਂ ਵਿਚ ਆ ਚੁਕਾ ਹੈ। ਤਮਾਮ
ਇੰਤਜ਼ਾਮ ਅੰਗ੍ਰੇਜ਼ਾਂ ਦੇ ਹਥ ਵਿਚ ਹੈ। ਏਸ ਮੁਲਕ ਦੇ
ਬਾਹਿਰਲੇ ਕਨਾਰਿਆਂ ਤੇ ਜਿਨਾਂ ਨੂੰ ਬੰਦ੍ਰਗਾਹ ਕਹਿੰਦੇ ਹਨ।
ਮੁਦੱਤ ਤੋਂ ਦੂਜੀਆਂ ਕੋਮਾਂ ਦਾ ਆਵਨ ਜਾਨ ਜਾਰੀ ਰਹਿਆ ਹੈ।
ਲੇਕਿਨ ਏਹਦੇ ਮੁਖਤਿਲਿਫ਼ ਅੰਦਰ ਦੇ ਹਿਸੇ ਜੇਹੜੇ ਬੜੇ
ਜ਼ਰਖੇਜ਼ਹਨ॥ ਖਾਸ ਅਰਸਾ ਤੋਂ ਲੈਕੇ ਓਸ ਵਕਤ ਤਕ ਬਿਲ-

---

*ਨੋਟ—ਅਸਲ ਵਿਚ ਏਹ ਲਫ਼ਜ਼ ਹਮਾ ਲਾਇਆ
ਹੈ। ਯਾਨੇ ਓਹ ਮੁਲਕ ਜੋ ਕਿਸੇ ਖ਼ਾਸ ਜ਼ਮਾਨੇ ਵਿਚ ਕੋਹ
ਹਮਾਲੀਯਾ ਤੋਂ ਆਏ ਹੋਏ ਆਰੀਯ ਲੋਗਾਂ ਨੇ ਆਬਾਦ ਕੀਤਾ
ਬਹੁਤ ਮੁਦਤ ਦੇ ਗੁਜ਼ਰ ਜਾਨ ਦੀ ਵਜਾ ਨਾਲ ਹੁਣ ਏਹ
ਲਫ਼ਜ਼ ਹਮਾਲੀਯਾ ਤੋਂ ਮਲਾਇਆ ਹੀ ਬਾਕੀ ਰਹਿ ਗਿਆ ਹੈ॥

ਕੁਲ ਬੰਜਰ ਬੇਕਾਰ ਤੇ ਜੰਗਲ ਦੀ ਸੂਰਤ ਵਿਚ ਪਏ ਰਹੇ॥ ਜਦ ਤਕ ਕਿ ਅੰਗਰੇਜ਼ਾਂ ਦੀ ਤਾਕਿਤ ਤੇ ਜ਼ੋਰ ਦੀ ਹਦ ਤੋਂ ਬਾਹਿਰ ਰਹੇ। ਲੇਕਿਨ ਹੁਨ ਓਹੀ ਜੰਗਲ ਬਾਗ਼ ਬਨੇ ਹੋਏ ਲਹ ਲਹਾ ਰਹੇ ਹੈਨ॥ ਥੋੜੇ ਜਹੇ ਅਰਸੇ ਤੋਂ ਇਸ ਮੁਲਕ ਵਿਚ ਓਹ ਤਰੱਕੀ ਹੋਈ, ਜ ਸ਼ਾਇਦ ਮਲਾਈ ਰਾਜਿਆਂ ਦੇ ਨਸੀਬਾਂ ਵਿਚ ਨਹੀਂ ਸੀ। ਔਰ ਟੀਨ ਚਾਂਦੀ ਤੇ ਸੋਨੇ ਦੀਆਂ ਖਾਨਾਂ ਜਿਹਨਾਂ ਨਾਲ ਏਹ ਮੁਲਕ ਭਰਿਆ ਹੋਇਆ ਹੈ ਔਰ ਜੋ ਏਹਦੀ ਤਰੱਕੀ ਤੇ ਖ਼ੁਸ਼ਹਾਲੀ ਦਾ ਖਾਸ ਸਬਬ ਹੋ ਰਹੀ ਹੈ ਸਿਰਫ਼ ਵਲਾਇਤੀ ਮਿਹਨਤ ਜੋਸ਼ ਤੇ ਤਲਾਸ਼ ਦਾ ਨਤੀਜਾ ਹੈ। ਮਲਾਈਯੋਂ ਦੇ ਦਮਾਗ਼ਾਂ ਤਕ ਏਹ ਗਲ ਕਿਸਤਰਾਂ ਪੌਂਹਚਦੀ। ਜਦਕਿ ਈਸ਼੍ਵਰੀ ਇੰਤਜਾਮ ਦੀ ਮਦਦ ਨਾਲ ਏਹ ਖ਼ੁਸ਼ ਨਸੀਬੀ ਅੰਗ੍ਰੇਜ਼ਾਂ ਦੀ ਕਿਸਮਤ ਵਿਚ ਸੀ। ਏਹਨਾਂ ਧਾਤਾਂ ਦੀ ਪੈਦਾਵਾਰ ਦੀ ਆਮਦਨੀ ਹਿੰਦਸਤਾਨ ਦੀ ਸਰਕਾਰੀ ਰੇਲ ਦੀ ਆਮਦਨੀ ਨਾਲੋਂ ਕੁਛ ਘਟ ਨਹੀਂ॥

---

## ਮਜ਼ਹਬ ਤੇ ਦੂਜੇ ਹਾਲ ਚਾਲ

ਮਲਾਈ ਲੋਗ ਮੁਸਲਮਾਨ ਹਨ ਅਰਬੀ ਦਿਨਾਂ ਦਿਹਾਰਾਂ ਮਹੀਨਿਆਂ ਤੇ ਵਰਿਆਂ ਨੂੰ ਮਨਨ ਵਾਲੇ ਨਿਮਾਜ਼ ਰੋਜ਼ੇ ਰਖਦੇਹਨ। ਤੇ ਕੁੜੀਆਂਨੂੰ ਵੀ ਸੁਨਤੀ ਬਹਾਂਦੇ ਹਨ। ਹਜ ਕਰਦੇ ਹਨ ਤੇ ਕੋਲ ਥੋੜਾ ਬਹੁਤ ਵੀ ਹੋਵੇ ਤੇ ਹਜ ਕਰਨਾ ਵਡਾ ਫਰਜ

ਸਮਝਦੇ ਹਨ ॥ ਏਹਨਾਂ ਵਿਚ ਹਾਜੀ ਲੋਗ ਬਹੁਤ ਪਾਏ ਜਾਂਦ
ਹੈਨ ॥ ਏਹੜੇ ਪੈਰਾਂ ਤਾਕਨ ਹੁੜਤੇ ਲੰਬੇ ਪਾਂਦੇ ਹਨ। ਤੇ ਸਿਰਤੇ
ਛੋਟੀ ਜੇਹੀ ਪਗ ਬੰਨਦੇ ਹਨ,ਏਸਨੂੰ ਓਹ ਲੋਗ ਹਜਦੀ ਨਿਸ਼ਾਨੀ
ਸਮਝਦੇਹਨ, ਦਾਹੜੀ ਤੇ ਮੁਛਾਂ ਨਹੀਂ ਕਤਰਾਂਦੇ ॥ ਆਮ ਲਬਾਸ
ਏਹਨਾਂ ਦਾ ਛੋਟਾ ਜੇਹਾ ਲਕ ਤਾਕਨ ਕੁੜਤਾ ਅੰਗਰੇਜ਼ੀ ਕੋਟ
ਵਾਙੂੰ ਜਿਨੂੰ ਮਲਾਈ ਜੁਬਾਨ ਵਿਚ ਬਾਜੂ ਕਹਿੰਦੇ ਹੈਨ ਸਿਰਤੇ
ਰੋਲ ਯਾਂ ਕਿਸ਼ਤੀਨਮਾ ਟੋਪੀ ਤੇ ਲਕ ਵਿਚ ਗਰਾਰਾ ਯਾਂ ਲੁੰਗੀ
ਸੂਤ ਦੀ ਯਾਂ ਰੇਸ਼ਮੀਂ ਜੇਹੜੀਆਂ ਸਿੰਗਾਪੁਰ ਵਿਚ ਬੰਨਦੀਆਂ ਹਨ।
ਪਹਿਨਦੇ ਹਨ ॥ ਵਲਾਇਤੀ ਕਪੜੇ ਨੂੰ ਚੰਗਾ ਸਮਝਦੇ ਹਨ ॥
ਰੰਗ ਏਹਨਾਂ ਲੋਕਾਂ ਦਾ ਕਣਕ ਵਾਙੂੰ ਹੁੰਦਾ ਹੈ। ਤੇ ਕਦ
ਦਰਮਿਆਨਾ ਹੁੰਦਾ ਹੈ। ਸਿਰ ਦੇ ਵਾਲ ਛੋਟੇ ਤੇ ਦਾੜ੍ਹੀ
ਮੁਛਾਂ ਮੁਨਾ ਦੇਂਦੇ ਹਨ। ਅਕਸਰ ਬੜੇ ਸ਼ੌਕੀਨ ਹੁੰਦੇ ਹੈਨ।
ਲੇਕਿਨ ਸੁਸਤ ਅਵਲ ਦਰਜੇ ਦੇ ਹਥਦਾ ਕੰਮ ਕਰਨ ਵਾਲੇ
ਤੇ ਤਿਜਾਰਤ ਕਰਨ ਵਾਲੇ। ਯਾ ਵਾਹੀ ਕਰਨ ਵਾਲੇ ਏਹਨਾਂ
ਵਿਚ ਬਹੁਤ ਘਟ ਹੁੰਦੇ ਹੈਨ। ਅਕਸਰ ਸਾਈਸ ਯਾ ਦਫਤਰਾਂ
ਦੇ ਅਰਦਲੀ ਯਾਂ ਬੰਗਲਿਆਂ ਤੋਂ ਘਾਹ ਲਿਆਵਨਵਾਲੇ ਨਜ਼ਰ
ਆਉਂਦੇ ਹੈਨ ਵਾਹੋ ਦਾ ਦੁਕਾਨਦਾਰੀ ਦਾ ਕੰਮ ਅਕਸਰ ਚੀਨਾ
ਯਾਂ ਤਾਮਿਲ ਲੋਕ ਕਰਦੇਹਨ। ਅੰਗ੍ਰੇਜ਼ੀ ਪੜ੍ਹੇ ਹੋਏ ਆਟੇ ਵਿਚ
ਲੂਣ ਵਾਙੂੰ ਮਾਲੂਮ ਹੁੰਦੇ ਹੈਨ ॥ ਅਮੀਰ ਲੋਗ ਜਿਨਾਂ ਨੂੰ
ਮਲਾਈ ਜੁਬਾਨ ਵਿਚ ਵਾਤੂ ਕਹਿੰਦੇ ਹਨ॥ ਆਪਨੇ ਲੜਕੇ ਨੂੰ
ਥੋੜ੍ਹਾਬਹੁਤ ਪੜ੍ਹਾਂਦੇ ਹੈਨ॥ਹੁਣ ਸਰਕਾਰਅੰਗ੍ਰੇਜ਼ੀਦੀਮਿਹਰਬਾਨੀ

ਨਾਲ ਬਹੁਤ ਜਗਹ ਵਿਚ ਮਿਸ਼ਨ ਸਕੂਲ ਕਾਇਮ ਹੋ ਰਹੇ ਹੈਨ ॥ ਸਿੰਘਾਪੁਰ ਮਲੱਕਾ ਪੀਨਾਂਗ ਵਿਚ ਬਹੁਤ ਮਿਲਾਈ ਪੜ੍ਹੇ ਹੋਏ ਮਿਲਦੇ ਹਨ ॥ ਲੇਕਿਨ ਜਹਾਂ ਤੀਕਨ ਮੇਨੂੰ ਮਾਲੂਮ ਹੋਇਆ ਹੈ। ਐਸੇ ਸ਼ਖਸਾਂ ਦਾ ਬਹੁਤ ਸਾਰਾ ਹਿੱਸਾ ਮਿਲਾਈ ਕਹਿਲਾਉਨਦਾ ਮੁਸਤਹਿਕ ਨਹੀਂ। ਕਿਉਂਕਿ ਏਹਸ਼ਹਿਰ ਪੁਰਾਨੇ ਬੰਦਰ ਗਾਹਨੇ ॥ ਔਰ ਬੜੀ ਮੁਦਤ ਤੋਂ ਇਹਨਾਂ ਵਿਚ ਦੂਸਰੀਆਂ ਹੋਰ ਕੌਮਾਂ ਦੇ ਇਲਾਵਾ ਹਿੰਦੁਸਤਾਨ ਦੀਆਂ ਕੌਮਾਂ ਖਾਸ ਕਰਕੇ ਮਦਰਾਸੀ ਯਾਨੇ ਤਾਮਲ ਲੋਗ ਵੀ ਰਹਿੰਦੇ ਆਏ ਹਨ ਜਿਨਾਂ ਨੇ ਮਿਲਾਈ ਔਰਤਾਂ ਨਾਲ ਵਿਵਾਹ ਕੀਤੇ ਤੇ ਓਹਨਾਂ ਦੀ ਅਉਲਾਦ ਹੁਣ ਅਪਨੇ ਆਪ ਨੂੰ ਖਾਸ ਵਜਾ ਕਰਕੇ ਮਿਲਾਈ ਆਖਨਵਿਚ ਫਖ਼ਰਸਮਝਦੇ ਹਨ॥ ਹਾਲਾਂਕਿ ਓਹਨਾਦਾ ਕਹਿਨਾ ਐਸਾ ਠੀਕ ਨਹੀਂ ॥

ਏਹਨਾਂ ਤਿਨਾਂ ਸ਼ਹਿਰਾਂ ਵਿਚ ਜ਼ਰੂਰ ਬਹੁਤ ਸਾਰੇ ਦੋਗਲੇ ਯਾਂ ਮਿਲੀ ਜੁਲੀ ਨਸਲ ਵਾਲੇ ਹੈਨ ॥ ਅਗਰ ਅੰਦਰ ਦੇ ਹਿਸੇਦੇ ਮਿਲਾਈਆਂ ਨੂੰ ਦੇਖਿਆ ਜਾਵੇ ਤਾਂ ਇਹਨਾਂ ਵਿਚੋਂ ਹਜਾਰਾ ਆ-ਦਮੀਆਂ ਵਿਚ ਇਕ ਪੜ੍ਹਿਆਹੋਇਆ ਮੁਸ਼ਕਲਨਾਲ ਮਿਲੇਗਾ, ਮੇਰੇ ਖਿਆਲ ਵਿਚ ਅਸਲੀ ਮਿਲਾਈ ਸਿਰਫ ਅੰਦ੍ਰ ਦੇ ਹਿਸਿਆਂ ਦੇ ਰਹਿਨ ਵਾਲੇ ਹਨ ਕਈ ਹਿਸਿਯਾਂ ਵਿਚ ਸਾਕੇ ਯਾਂ ਸਮਾਂਗ ਯਾਂ ਪੇਪੂਵਾ ਲੋਗ ਵੀ ਮਿਲਦੇ ਹਨ ਜੇਹੜੇ ਜੰਗਲਾਂ ਵਿਚ ਹੀ ਰਹਿੰਦੇ ਨੇ ਬਾਹਜ਼ੇ ਨੰਗੇ ਤੇ ਬਾਹਜ਼ੇ ਚਮੜਾ ਤੇ ਖਲ ਵਗੈਰਾ ਓਹੜ ਕਰ ਗੁਜਾਰਾ ਕਰਦੇ ਹੈਨ। ਖ਼ਾਨਾਬਦੋਸ਼ ਨਾਗਾ

ਹਿਲ ਯਾਂ ਅਫਰੀਕਾ ਦੇ ਅੰਦ੍ਰਲੇ ਹਿਸਿਯਾਂ ਦੇ ਲੋਕਾਂ ਨਾਲ ਮਿਲ ਦੇ ਜੁਲਦੇ ਹੈਨ। ਬੋਲੀ ਏਹਨਾਂ ਦੀ ਖਾਸ ਕਿਸਮ ਦੀ, ਸ਼ਿਕਾਰ ਕਰਕੇ ਕਚਾ ਗੋਸ਼ਤ ਖਾ ਜਾਂਦੇ ਹੈਨ ॥ ਪੁਰਾਨੀ ਕਿਸਮਦੇ ਔਜਾਰ ਬਰਛਾ ਯਾਂ ਛੁਰਾ ਅਪਨੀ ਮਲਕੀਯਤ ਸਮਝ ਦੇ ਹਨ। ਖਾਸ ਕਰ ਰਿਯਾਸਤ ਪਾਹਾਂਗ ਵਿਚ ਏਹਨਾਂ ਦੀ ਤਹ-ਦਾਦ ਜ਼ਿਆਦਾ ਹੈ ॥ ਰਿਯਾਸਤ ਪੇਰਾਕ ਦੀਆਂ ਦੂਰ ਦੀਆਂ ਲੰਮੀਯਾਂ ਪਹਾੜੀਆਂ ਤੇ ਭੀ ਰਹਿੰਦੇ ਹਨ। ਮਿਲਾਯਾਂਦੀ ਜੁਬਾਨੀ ਮਾਲੂਮ ਹੋਂਦਾ ਹੈ ਕਿ ਸਾਕੇ ਲੋਗ ਆਦਮੀਯਾਂ ਨੂੰ ਭੀ ਖਾ ਜਾਂਦੇ ਹਨ। ਹਵਾ ਇਸ ਮੁਲਕ ਦੀ ਨੰਮੀ ਵਾਲੀ ਹੈ ॥ ਮੌਸਮ ਬਾਰਾਂ ਮਹੀਨੇ ਇਕੋ ਜੇਹਾ॥ ਦਰਮਿਆਨੀ ਜਿਲਿਆਂ ਵਿਚ ਬੜੀ ਬਾਰਸ਼ ਹੋਂਦੀ ਹੈ ॥ ਅਗਰ ਦਿਨ ਨੂ ਗਰਮੀ ਪਏ ਤਾਂ ਰਾਤ ਨੂੰ ਚਾਦਰ ਦੀ ਸਰਦੀ ਵੀ ਹਮੇਸ਼ਾਂ ਪੈਂਦੀ ਹੈ ॥ ਮਗਰ ਦੀਨ ਦੀ ਗਰਮੀ ਦਾ ਬਹੁਤਾ ਅਸਰ ਨਹੀਂ ਹੋਂਦਾ॥ ਕਿਉਂਕਿ ਸ੍ਰਦ ਹਵਾ ਦਿਲ ਨੂੰ ਠੰਢਿਆਂ ਰਖਦੀ ਹੈ॥

**ਖ਼ੁਰਾਕ**–ਏਹਨਾਂ ਲੋਕਾਂ ਦੀ ਖ਼ੁਰਾਕ ਚਾਵਲ ਮਛੀ ਨਾਰਯੇਲ ਦਾ ਤੇਲ ਚਾਹ ਕਾਫੀ ਤੇ ਟਾਪਿਓਕਾਹੈ। ਜਿਸਨੂ ਓਹ ਬਹੁਤ ਉਮਦਾ ਚੀਜ ਸਮਝਦੇ ਹੈਨ ਸਬਜ਼ੀ ਵਗੈਰਾ ਵੀ ਮਸਲਨ ਬੇਂਗਨ ਕਦੂ ਤੋਰੀ ਕਰੇਲਾ ਲੋਬੀਏ ਦੀਆਂ ਫਲੀਆਂ ਖਾ ਜਾਂਦੇ ਹਨ ਗੋਸਤ ਮਿਲ ਜਾਏ ਤੇ ਹੜਪਕਰ ਜਾਂਦੇ ਹਨ। ਦੁਧ ਦਹੀਂ ਘਿਓ ਘਟ ਖਾਂਦੇ ਹੈਨ ॥

**ਰਿਹਾਇਸ਼**–ਮਕਾਨ ਤਖਤਿਆਂਦੇ ਬੰਨਾਂਦੇ ਹਨ ਜਿਨਾਂਦੇ ਛਤ ਗੋਲ ਯਾਂ ਢਲਵਾਨੁ ਅਮੂਮਨ ਘਾਸ ਯਾ ਇਕ ਕਿਸਮ ਦੇ ਪਤਿਆਂ ਨਾਲ ਛਤ ਦੇ ਨੇ ਜਿਨਾਂ ਨੂੰ ਮਿਲਾਈ ਜੁਬਾਨ ਵਿਚ ਆਤਪ ਕਹਿੰਦੇ ਹੈਨ ਲੇਕਿਨ ਅਜ ਕਲ ਖਪਰਾਇਲ ਵੀ ਡਾਲ ਦੇ ਹਨ। ਕੋਠੇਆਂਦਾਂ ਹੇਠਲਾ ਲਕੜੀ ਦਾ ਫਰਸ਼ ਜ਼ਮੀਨ ਦੀ ਸਤਾ ਤੋਂ ੨ ਤੋ ੬ ਫੁਟ ਉਚਾ ਹੋਂਦਾ ਹੈ॥ ਤਾਂਕਿ ਓਹ ਨੰਮੀ ਕੋਲੋਂ ਬਚਿਆ ਰਹੇ ਔਰ ਮੀਂਹਦਾ ਪਾਨੀ ਕੋਈ ਨੁਕਸਾਨ ਨਾ ਕਰ ਸਕੇ ਕਿਉਂਕਿ ਜਬ ਮੀਂਹ ਵਸਦਾ ਹੈ ਤਾਂ ਜ਼ਿਮੀਨ ਤੇ ਪਾਨੀ ਪਾਨੀ ਹੋ ਜਾਂਦਾ ਹੈ॥ ਲੇਕਿਨ ਜ਼ਿਮੀਨ ਵਿਚ ਜਜ਼ਬ ਕਰਨਦੀ ਤਾਕਤ ਵੀ ਜ਼ਿਆਦਾ ਹੈ ਜੋ ਫੌਰਨ ਓਹਨੂ ਖੁਸ਼ਕ ਕਰ ਦੇਂਦੀ ਹੈ॥ ਦੀਵਾਰਾਂ ਫਰਸ ਬਾਂਸਦੇ ਵੀ ਬਨਾ ਲੇਂਦੇ ਹਨ ਬਾਂਸਤੇ ਮੁਖਤਲਿਫ ਕਿਸਮਦੀਆਂ ਹੰਢਨਸਾਰ ਲਕੜੀਆਂ ਏਥੇ ਬਹੁਤ ਮਿਲਦੀਆਂ ਹੈਨ ਏਹੁ ਉਚਾਈ ਜੋ ਜ਼ਮੀਨਦੀ ਸਤਾ ਤੇ ਫਰਸ਼ ਦੇ ਦ੍ਰਮਿਆਂਨ ਹੁੰਦੀ ਹੈ ਬਾਹਿਰ ਬਹਿਨ ਵਾਸਤੇ ਬੜੀ ਅਛੀ ਸਮਝੀ ਜਾਂਦੀ ਹੈ ਕਿਉਂਕਿ ਹਿਠਾਂ ਇਕ ਟੋਇਆ ਖਟਿਆ ਹੋਇਆ ਹੋਂਦਾ ਹੈ॥ ਅਰ ਮਕਾਨ ਦੇ ਅੰਦ੍ਰੋਹੀ ਹਾਜਤ ਪੂਰੀ ਕਰਲੈਂਦੇ ਹੈਨ॥ ਅਗਰ ਕੋਈ ਨਦੀ ਨਾਲਾ ਕੋਲ ਹੋਵੈ ਤੇ ਓਹਦੇ ਵਿਚ ਪਿਸ਼ਾਬ ਵਗੈਰਾ ਕਰਦੇ ਹੈਨ॥

**ਆਦਤਾਂ**–ਜੂਵਾ ਵਾ ਅੰਨਟਾ ਖੇਲਨ ਵਾਲੇ ਨਾਚ ਤੇ ਰਾਗ

ਰੰਗ ਦੇ ਸ਼ੌਕੀਨ ਬੇਸ਼ਰਮ ਘੋੜੇਦੀ ਸਵਾਰੀਦੇ ਬਹੁਤ ਘਟ ਜਾਨਨ ਵਾਲੇ ਦੂਸਰੀਆਂ ਕੌਮਾਂ ਦੇ ਬੁਰੇ ਤਰੀਕਿਆਂ ਤੇ ਚਲਨ ਵਾਲੇ ਸੁਸਤ ਤੇ ਆਏ ਗਏ ਦੀ ਖਾਤਰ ਘਟ ਕਰਨ ਵਾਲੇ ਤੇ ਅਕ-ਸਰ ਚੰਡੂ ਤੇ ਅਫੀਮ ਖਾਨ ਵਾਲੇ ਨਈ ਤਲੀਮ ਦੇ ਅਸਰ ਨੇ ਸ਼ਰਾਬ ਪੀਨਦਾ ਵੀ ਏਹਨਾਂ ਦੇ ਦਿਲ ਵਿਚ ਬੀਜ ਬੋ ਦਿਤਾ ਹੈ ॥

ਮੇਵੇ–ਇਸ ਮੁਲਕ ਵਿਚ ਗੰਨਾ ਕੇਲਾ ਅਨਨਾਸ ਨਰੇਲ ਕਟਾਰ ਦੁਰਯਾਨ ਨਿੰਬੂ ਮੰਗਸਤੀਨ ਰਮੋਤਨ ਅਰਿੰਡ ਖ਼ੂਬੂਜ਼ਾ ਨੌਰੰਗੀ ਔਰ ਕਈ ਕਿਸਮਦੇ ਛੋਟੇ ੨ ਗੋਲ ਫਲ ਜਿਨਾਂ ਨੂੰ ਦਕੂ ਯਾਂ ਬਲਮ ਬੰਗ ਕਹਿੰਦੇ ਹੈਨ ਪੈਦਾ ਹੁੰਦੇ ਹਨ ॥

ਹੋਰਪੈਦਾਵਾਰ ਯਾਂ ਨਿਕਾਸਦੀਆਂ ਚੀਜ਼ਾ ਬਾਂਸ, ਬੇਤ, ਚਮੜਾ ਕਾਲੀ ਮਿਰਚ, ਸਾਬੂਦਾਨਾ, ਕੈਹਵਾ, ਚਾਹ, ਇਕ ਕਿਸਮ ਦਾ ਭੂਸਲਾ ਰੰਗ ਗੰਬੀਰ ਜੇਹੜਾ ਚੰਮ ਰੰਗਨਦੇ ਕੰਮ ਆਉਂਦਾ ਹੈ ॥ ਸੁਪਾਰੀਟਾਪੀਓਕਾ ਗੌਂਦ ਬੰਜਾਵਨ ਗੌਂਦ ਕੋਪਾਲ ਜੋ ਵਾਰਨਿਸ਼ਦੇ ਕੰਮ ਆਓਂਦੀ ਹੈ ਗੌਂਦ ਡਮਰ ਯਾਣੇ ਕਚੀ ਰਾਲ ਚੀਬੋਜ਼ ਲਾਖ ਸੋਪੀ ਉਮਦਾ ਕਿਸਮ ਹਰੜ ਜਮਾਲਗੋਟਾ ਲੌਂਗ ਜੈਫਲ ਦਾਰ ਚੀਨੀ ਜਲਵੜ੍ਹੀ ਔਰ ਛੂਈ ਮੂਈ ਬੂਟੀ ਬਹੁਤ ਹੋਂਦੀਏ ॥

**ਧਾਂਤਾ**–ਕਚੀ ਧਾਂਤ ਟੀਨ ਚਾਂਦੀ ਤੇ ਸੋਨਾ ॥

**ਜੰਗਲੀ ਜਾਨਵਰ**–ਇਸ ਮੁਲਕ ਵਿਚ ਹੇਠਾਂ ਲਿਖੇ ਹੋਏ ਜੰਗਲੀ ਜਾਨਵਰ ਪਾਏ ਜਾਂਦੇ ਹੈਨ ॥

ਹਾਥੀ, ਗੈਂਡਾ, ਸ਼ੇਰ, ਚੀਤਾ, ਜੰਗਲੀ ਸਾਂਹਡ, ਨੀਲਗਾਇ ਹਰਨ, ਸੂਵਰ, ਮੁਖਤਿਲਫ ਕਿਸਮਾਂ ਦੇ ਬੰਦਰ ਔਰ ਬਨਮਾਨਸ ਸਪ ਵੀ ਹਰ ਕਿਸਮ ਦੇ ਪਾਏ ਜਾਂਦੇ ਹਨ ॥ ਜਿਨਾਂ ਵਿਚੋਂ ਚੌਦਾਂ ਕਿਸਮਾਂ ਦੇ ਬੜੇ ਜਹਿਰੀਲੇ ਹਨ॥ ਮਗਰ ਫਨੀਅਰ ਸਪ ਬਹੁਤਹੀ ਜਹਿਰੀਲਾ ਹੈ ਮਿਲਾਈ ਲੋਕ ਕਹਿੰਦੇ ਹੈਨ ਇਸ ਦੇ ਕਟੇ ਦਾ ਕੋਈ ਇਲਾਜਨਹੀਂ ਅਜ਼ਦਹਾਇ ਅਠ ੨ ਗਜ ਲੰਮੇ ਪਾਏ ਜਾਂਦੇ ਹੈਨ ॥ ਇਸ ਮੁਲਕ ਵਿਚ ਚੋਤਾ ਉਠ ਬਘਿਆੜ ਗਿਦੜ ਲੂੰਬੜੀ ਨਹੀਂ ਹੋਂਦੇ॥

**ਜੂਆ ਯਾ ਮੈਨ ਜੂਡੀ**-ਏਸ ਮੁਲਕ ਦੀਆਂ ਰਿਆਸਤ੍ਰਾਂ ਵਿਚ ਜੂਆ ਖੇਲਨਾਕੋਈ ਜੁਰਮ ਨਹੀਂ ਜਿਸਦਾ ਜੀ ਚਾਹੇ ਪਾਜਾ ਜੂਡੀ ( ਓਹ ਮਕਾਨ ਜਿਥੇ ਜੂਆ ਖੇਲਿਆ ਜਾਂਦਾਂ ਹੈ ) ਵਿਚ ਜਾਕੇ ਦਿਲਦੀ ਹਵਸ ਮਿਟਾਲੈ ਸ੍ਕਾਰ ਏਹਨੂੰ ਸਾਲ ਵਾਸਤੇ ਠੇਕੇ ਤੇ ਦੇਂਦੀ ਹੈ ॥ ਲਖਾਂ ਰੁਪਯੇ ਆਮਦਨੀ ਵਸੂਲ ਹੋਂਦੀ ਹੈ॥ ਅਕਸਰ ਚੀਨਾਂ ਲੋਕਾਂਦੀਆਂ ਵੱਡੀਆਂ ਕੰਪਨੀਆਂ ਠੇਕਾਲੈਂਦੀਆਂ ਹੈਨ ॥ ਕਿਉਂਕੇ ਏਸ ਨੇਕ ਕੰਮਦਾ ਤਾਅਲਕ ਖਾਸ ਕਰ ਏਸੇ ਕੌਮ ਨਾਲਹੈ ਜੂਏ ਦੇ ਠੇਕੇ ਦਾ ਰਵਾਜੁ ਓਹਨਾ ਸਭ ਮੁਲਕਾਂ ਵਿਚ ਪਾਇਆ ਜਾਂਦਾ ਹੈ ਜੇਹੜੇ ਕਾਨ ਫੀਯੂਸ਼ਸ ਦੇ ਮਹਜਬ ਨੂੰ ਮੰਨਦੇ ਨੇ ॥

**ਬਾਹਰੋਂ ਆਵਨ ਵਾਲੀਆਂ ਚੀਜ਼ਾਂ**-ਵਲਾਇਤ ਦੇਖਨੇਹੋਏ ਤਮਾਮ ਰੇਸ਼ਮੀ ਸੂਤ੍ਰੀ ਉਨੀਕਪੜੇ ਕੁਲਧਾਂਤ ਵ ਬਲੌਰ

ਦੀਆਂ ਚੀਜ਼ਾਂ ਸ਼ੀਸ਼ੇਦੇ ਸਮਾਨ ਸ਼ਰਾਬ, ਅਫੀਮ, ਚਾਵਲ, ਆਟਾ, ਘਿਓ ਆਬੂ, ਭੁਸੀਵਗੈਰਾ **ਪਹਾੜ** ਜਜੀਰਾਨਮਾ ਮਲਾਇਆ ਸਭ ਨਾਲੋਂ ਉਚੀ ਪਹਾੜੀ ਜਿਹਦਾ ਨਾਮ ਗੋਨੋਂਗ ਭਾਹਿਨ ਹੈ ਸਤ ਹਜਾਰ ਪੰਜ ਸੌ ਫੁਟ ਤੋਂ ਅਠ ਹਜਾਰ ਫੁਟ ਤਕਉਚੀ ਹੈ॥ ਔਰ ਛੋਟੀਆਂ ੨ ਪਹਾੜੀਆਂ ਬਹੁਤ ਹੈਨ ॥

# ਜਜ਼ੀਰਾ ਨਮਾਇ ਮਲਾਇਆ ਦੀ ਤਕਸੀਮ ਤੇ ਆਬਾਦੀ

ਮਰਦਮ ਸ਼ਮਾਰੀ ਮਾਰਚ ਮਹੀਨਾ ਸੰਨ ੧੯੦੧

## ਪੈਹਲਾ ਹਿੱਸਾ

| | ਆਬਾਦੀ | ਰਕਬਾ ਮੁਰੱਬਾ ਮੀਲ |
|---|---|---|
| ਸਿੰਗਾਪੁਰ (ਟਾਪੂ) | ੨੨੮੫੫੫ | ੨੧੪ |
| ਮਲਾਕਾ | ੯੫੪੮੭ | ੭੧੦ |
| ਪੋਲੋ ਪਨਾਂਗ | ੨੪੮੨੦੭ | ੧੦੬ |
| ਪੁਰਾਵਿੰਸ ਵੈਲਜ਼ਲੀ | | ੨੦੦ |
| ਡਿੰਡਿੰਗਜ਼ | | ੧੮੪ |
| ਕੈਲਿੰਗ ਯਾ ਕੋਕੁਸ | ੫੫੦ | ੮ |
| ਜਜ਼ੀਰਾ ਕਰਿਸਮਸ | ੭੦੪ | ੩੬ |
| ਕੁਲ | ੫੭੩੫੦੩ | ੧੫੬੧ |

ਉਤੇ ਲਿਖੇ ਹੋਏ ਅੰਗ੍ਰੇਜ਼ਾਂ ਦੇ ਮੁਲਕਾਂ ਦੇ ਮਜਮੂਏ ਦਾ ਨਾਂ ਮਸਟਰੇਟਸ ਸੈਟਲਮੈਂਟਸ ਯਾ ਆਬਨਾਏ ਦੀਆਂ ਬਸਤੀਆਂ ਹਨ॥ ਏਹ ਜਜ਼ੀਰਾ ਨੁਮਾ ਮਲਾਯਾ ਦੇ ਪਛਮੀ ਕਨਾਰੇ ਤੇ ਵਾਕਯਾ ਨੇ॥

## ਦੂਜਾ ਹਿੱਸਾ

| | ਆਬਾਦੀ | ਰਕਬਾ ਮੁਰੱਬਾ ਮੀਲ |
|---|---|---|
| ਪੇਰਾਕ | ੩੨੯੬੬੯੫ | ੭੯੪੯ |
| ਸੇਲੰਗੋਰ | ੧੬੮੭੮੬ | ੩੫੦੦ |
| ਨਗਰੀ ਸਮਬੀਲਾਨ ਸੁੰਗੇ ਉਜੰਗ (ਉਜਾਂਗ | ੯੬੦੨੮ | ੩੪੬੦ |
| ਪਾਹਾਂਗ | ੮੪੧੧੩ | ੧੪੦੦੦ |
| ਜੋਹਰ ਔਰ ਮਯੋਰ | ੨੦੦੦੦੦ | ੬੦੦੦ |
| ਕੁਲ | ੮੭੮੫੯੫ | ੩੭੯੦੯ |

ਪੈਹਲੇ ਤੇ ਦੂਜੇ ਹਿਸਿਆਂ ਦੀ ਕੁਲ ਆਬਾਦੀ ੧੪੫੨੦੯੮ ਹੈ ਤੇ ਰਕਬਾ ਮੁਰੱਬਾ ਮੀਲ ੩੯੪੭੦ ਹੈ॥ ਦੂਜਾ ਹਿਸਾ ( ਜੋਹਰ ਦੇ ਸਵਾਏ ) ਫੀਡਰੇਟਿਡ ਮਲਾਯਾ ਸਟੇਟਸ ਯਾ ਫੀਡਰੇਟਿਡ ਨੇਟਿਵ ਸਟੇਟਸ ਯਾ ਪਰੋਟੈਕਟੋਰੇਟਸ ਕੈਹਲਾਂਦਾ ਹੈ॥ ਏਹਨਾਂ ਰਿਆਸਤਾਂ ਦੇ ਰਾਜਾ ਯਾ ਸੁਲਤਾਨ ਮੌਜੂਦ ਹਨ ਲੇਕਨ ਉਹਨਾਂ ਨੇ ਖਾਸ ਖਾਸ ਨਵੇਂ ਇਕਰਾਰਾਂ ਨਾਲ ਆਪਨੀ ਆਪਨੀ ਰਿਆਸਤਾਂ ਦਾ ਕੁਲ ਇੰਤਜ਼ਾਮ

ਪਹਿਲੀ ਜੁਲਾਈ ੧੯੮੯ ਤੋਂ ਸਰਕਾਰ ਅੰਗਰੇਜੀ ਦੇ ਸਪੁਰਦ ਕਰ ਦਿਤਾ ਹੋਇਆ ਹੈ ॥ ਇਹਨਾਂ ਵਿਚੋਂ ਹਰ ਇਕ ਰਿਆਸਤ ਵਿਚ ਇਕ ਇਕ ਅੰਗਰੇਜ ਰੇਜ਼ੀਡੈਂਟ ਮੁਕਰਰ ਹੈ ਔਰ ਏਹਨਾਂ ਚਾਰ ਰੈਜ਼ੀਡੈਂਟਾਂ ਉਤੇ ਇਕ ਰੈਜ਼ੀਡੈਂਟ ਜਰਨੈਲ ਹੈ ਜੇਹੜਾ ਕਵਾਲਾਲਮ ਪੁਰ ਵਿਚ ਰਹਿੰਦਾ ਹੈ ਇਹ ਰੈਜ਼ੀਡੈਂਟ ਜਰਨੈਲ ਗਵਰਨਰ ਸੰਗਾ ਪੁਰ ਦੇ ਮਾਤਹਤ ਹੈ ॥ ਏਹਨਾਂ ਚਾਰਾਂ ਰਿਆ-ਸਤਾਂ ਦਾ ਪਾਯਾ ਤਖ਼ਤ ਕਵਾਲਾਲਮ ਪੁਰ ਹੈ ਜੇਹੜਾ ਰਿਆਸਤ ਸਿਲੰਗੋਰ ਦਾ ਹਿਸਾ ਹੈ ਜਿਥੇ ਇਲਾਵਾ ਰੈਜ਼ੀਡੈਂਟ ਜਰਨੈਲ ਤੇ ਅੰਗਰੇਜ਼ ਰੈਜ਼ੀਡੈਂਟ ਦੇ ਹੇਠਾਂ ਲਿਖੇ ਹੋਏ ਵਡੇ ਹਾਕਿਮ ਰਹਿੰਦੇ ਨੇ ਜਿਹਨਾਂ ਦਾ ਖ਼ਾਸ ਤਅੱਲਕ ਏਹਨਾਂ ਰਿਆਸਤਾਂ ਦੇ ਆਮ ਇੰਤਜ਼ਾਮ ਨਾਲ ਹੈ:- ਜੋਡੀਸ਼ਲ ਕਮਿਸ਼ਨਰ, ਪੁਲਸ ਕਮਿਸ਼ਨਰ, ਅਰਾਜ਼ੀ ਤੇ ਮਾਦਨੀ ਕਮਿਸ਼ਨਰ, ਇਨਸਪੈਕਟਰ ਜੇਲ, ਸਕੂਲਾਂ ਦਾ ਇਨਸਪੈਕਟਰ, ਚੀਨੀਆਂ ਦੇ ਮੁਆਮਲਾਤ ਦਾ ਹਾਕਿਮ ਤੇ ਬੜਾ ਡਾਕਟਰ ॥ ਏਹਨਾਂ ਵਡਿਆਂ ਦਫਤਰਾਂ ਦੀਆਂ ਮਾਤੇਹਤ ਸ਼ਾਖਾਂ ਹਰ ਇਕ ਰਿਆਸਤ ਦੇ ਪਾਯਾ ਤਖਤ ਵਿਚ ਵੀ ਹੈਨ ਇਨਾਂ ਰਿਆਸਤਾਂ ਵਿਚ ਅਮਨ ਕਾਇਮ ਰਖਨ ਵਾਸਤੇ ਇਲਾਵਾ ਪੁਲਸ ਦੇ ਲਸ਼ਕਰ ਦੇ ਇਕ ਪਲਟਨ ਵੀ ਮੁਕਰਰ ਹੈ ਜਿਸਨੂੰ "ਮਲਾਈ ਸਟੇਟਸ ਗਾਈਡ" ਕਹਿੰਦੇ ਹਨ ਇਸਦਾ ਹੈਡ ਕਵਾਰਟਰ ਮੁਕਾਮ ਟੇਪਿੰਗ ਜ਼ਿਲਾ ਲਾਰੋਟ ਪਾਯਾ ਤਖਤ ਰਿਆਸਤ ਪੇਰਾਕ ਹੈ ॥ ਕਾਂਨਡੈਂਟ ਦਾ ਨਾਮ ਕਰਨੈਲ ਆਰ ਐਸ ਐਫ ਵਾਕਰ ਹੈ ਜਿਨਾਂ ਦਾ ਖ਼ਤਾਬ ਸੀ ਐਮ ਜੀ ਹੈ ॥

ਦੂਜਾ ਕਮਾਨਡੈਂਟ ਮੇਜਰ ,ਏ, ਐਸ, ਵੇਨਰੀਨਨ ਸਾਹਿਬ ਹੈ॥ ਪੋਲਿਸ ਵਿਚ ਮਲਾਈ, ਪੰਜਾਬੀ ਮੁਸਲਮਾਨ, ਪਠਾਣ,ਹਿੰਦੂ ਤੇ ਸਿਖ ਵਗੈਰਾ ਹਨ ਪਲਟਨਵਿਚ ਕੋਈਮਲਾਈ ਨਹੀਂ ਸਿਰਫ਼ ਪੰਜਾਬੀ,ਹਿੰਦੂ,ਸਿਖ, ਮੁਸਲਮਾਨ ਤੇ ਪਠਾਨ ਹਨ॥

ਰਯਾਸਤ ਜੋਹਰ ਤਕਰੀਬਨ ਖੁਦ ਮੁਖਤਯਾਰ ਹੈ॥

**ਰੇਲਵੇ**-ਤਕਰੀਬਨ੫੦੦ ਮੀਲ ਰੇਲ ਮਲਾਯਾਦੇਮੁਖ-ਤਲਿਫ ਹਿਸਿਆਂ ਵਿਚ ਚਲਦੀ ਹੈ ਲੇਕਿਨ ਇਹਦਾ ਬੜਾ ਹਿਸਾ ਰਯਾਸਤ ਪੇਰਾਕ ਤੇ ਸੇਲੰਗੋਰ ਵਿਚ ਹੀ ਹੈ ਰਿਆਸਤ ਪਾਹਾਂਗ ਵਿਚ ਹੁਨ ਤੀਕਰ ਕੋਈ ਰੇਲ ਨਹੀਂ॥

**ਸਿੰਘਾ ਪੁਰ**-ਖਤ ਅਸਤਵਾ ( ਜ਼ਮੀਨ ਦੇ ਦਵਾਲੇ ਦਾ ਫ਼ਰਜ਼ੀ ਵਿਚਕਾਰਲਾ ਖਤ ) ਤੋਂ ੮੦ ਮੀਲ ਹੈ॥ ਸਾਰੇ ਜਜ਼ੀਰਾ ਨੁਮਾ ਮਲਾਯਾ ਦਾ ਪਾਯਾ ਤਖਤ ਸ਼ਹਰ ਸਿੰਗਾਪੁਰ ਹੈ ਜੋ ਏਸੇ ਨਾਮ ਦੇ ਜਜ਼ੀਰੇ ਤੇ ਜੋ ਤਕਰੀਬਨ ੨੬ ਮੀਲ ਲੰਬਾ ਤੇ ੧੪ ਮੀਲ ਚੌੜਾ ਹੈ ਠੀਕ ਜਨੂਬ ਦੀ ਤਰਫ ਵਾਕਿਆ ਹੈ॥

**ਸੂਰੂ ਦੇ ਹਾਲਾਤ**-ਏਹਜਜ਼ੀਰਾ੬ਫਰਵਰੀ ੧੮੧੯ ਨੂੰਸਰ ਸਟੈਮਫੋਰਡ ਰੈਫਲਜ਼ਦੇ ਜ਼ਰੀਏ ਜੋਉਸਵਕਤ ਸਮਾਟਰਾ ਦੀ ਬੈਂਕੋਲਨ ਅੰਗਰੇਜ਼ੀ ਬਸਤੀ ਦੇ ਲਵਟੀਨੈਂਟ ਗਵਰਨਰ ਸਨ, ਜੋਹਰ ਦੇ ਮਲਾਈ ਰਾਜਿਆਂ ਤੋਂ ਖਾਸ ਐਹਦਨਾਮੇ ਨਾਲ ਸਰਕਾਰ ਅੰਗਰੇਜ਼ੀ ਦੇ ਕਬਜ਼ੇ ਵਿਚ ਆਇਆ, ਇਹ ਐਹਦ

ਨਾਮਾ ਲਾਰਡ ਹੇਸਟਿੰਗਜ਼ ਗਵਰਨਰ ਜਨਰਲਦੀ ਰਜ਼ਾਮੰਦੀ ਤੇ ਤਜਵੀਜ਼ ਦੇ ਮੁਤਾਬਿਕ ਅਮਲ ਵਿਚ ਲਾਇਆ ਗਿਆ ਸੀ। ੧੯੨੩ ਦੇ ਸ਼ੁਰੂ ਇਹ ਜਜ਼ੀਰਾ ਬਰਿਟਸ਼ ਬਸਤੀ ਬੈਂਕੋਲਨ ਦੇ ਮਾਤਹਤ ਰਿਹਾ ਲੇਕਿਨ ਉਸੇ ਸਾਲ ਦੇ ਆਖੀਰ ਵਿਚ ਗਵਰਨਮੈਂਟ ਬੰਗਾਲ ਨੂੰ ਸਪੁਰਦ ਕੀਤਾ ਗਿਆ ੧੯੨੬ ਵਿਚ ਸਿੰਗਾਪੁਰ ਨੂੰ ਪੀਨਾਂਗ ਤੇ ਮਲਾਕਾ ਨਾਲ ਸ਼ਾਮਿਲ ਕੀਤਾ ਗਿਆ ੧੯੩੦ ਵਿਚ ਸਦਾਰਤ ਬਰਿਟਸ਼ ਗਵਰਨਮੈਂਟ ਦੀ ਪੀਨਾਂਗ ਤੋਂ ਸਿੰਗਾ ਪੁਰ ਬਦਲ ਆਈ ੧੯੬੭ ਤਕ ਇਹ ਬੰਗਾਲ ਗਵਰਨਮੈਂਟ ਦੇ ਮਾਤਹਤ ਰਿਹਾ ਏਸ ਦੇ ਬਾਦ ਪੀਨਾਂਗ ਵਾ ਮਲਾਕਾ ਸਮੇਤ ਕਾਲੋਨੀਅਲ ਆਫਿਸ ਦੇ ਮਾਤਹਤ ਸ਼ਾਮਿਲ ਕੀਤਾ ਗਿਆ ਆਬਾਦੀ ਤੇ ਤਜਾਰਤ ਦੇ ਲਿਹਾਜ਼ ਨਾਲ ਜੋ ਤਰੱਕੀ ਸਿੰਗਾ ਪੁਰ ਨੇ ਕੀਤੀ ਹੈ ਬਿਆਨ ਦੀ ਜ਼ਰੂਰਤ ਨਹੀਂ। ੧੧ ਜੂਨ ੧੯੧੯ ਨੂੰ ਰੈਫਲਜ਼ ਸਾਹਿਬ ਬਹਾਦਰ ਨੇ ਵਲਾਇਤ ਨੂੰ ਲਿਖਿਆ ਕਿ ਚਾਰ ਮਹੀਨੇ ਦੇ ਅਰਸੇ ਵਿਚ ਏਸ ਜਗਹ ਦੀ ਆਬਾਦੀ ੫੦੦੦ ਤਕ ਪਹੁੰਚ ਗਈ ਹੈ ਜਿਨਾਂ ਵਿਚ ਜ਼ਿਆਦਾ ਤਾਦਾਦ ਚੀਨੀ ਲੋਗਾਂ ਦੀ ਹੈ ਔਰ ਦਿਨ ਦੁਗਨੀ ਤੇ ਰਾਤ ਚੌਗੁਨੀ ਤਰੱਕੀ ਹੋ ਰਹੀ ਹੈ, ਇਸ ਵਕਤ ਇਸ ਜਗਾਹ ਦੀ ਆਬਾਦੀ ਵਲ ਮਾਮੂਲੀ ਨਜ਼ਰ ਵੀ ਡਾਲੀ ਜਾਵੇ ਤੇ ਰੈਫਲਜ਼ ਸਾਹਿਬਦੀ ਚਿਠੀਦੀਪੇਸ਼ੀਨਗੋਈ ਹਦਤੋਂਬੜਕੇਸਾਬਤਹੋਨਦੀਹੈ।

ਸਿੰਗਾ ਪੁਰ ਤੇ ਇਹਦੇ ਦੁਵਾਲੇ ਦੀ ਜਮੀਨ ਰੇਤਲੀ ਹੈ ਔਰ ਇਹ ਰੇਤ ਮੁਖਤਲਿਫ ਕਿਸਮ ਦੇ ਰੰਗ ਦੀ ਹੈ ਸਫੈਦ, ਨੀਲੀ

ਤੇ ਨੂਰਖ਼ੀ ਮਾਇਲ ਇਹਦੇ ਵਿਚ ਅਕਸਰ ਚਮਕ ਪਥਰੀ ਦੇ ਰੇਜੇ ਵੀ ਨਜਰ ਪੈਂਦੇ ਨੇ ਏਥੋਂ ਦੀ ਜਮੀਨ ਬਰਾਬਰ ਨਹੀਂ ਕਿਉਂ ਕਿ ਅਕਸਰ ਟੀਲੇ ਤੇ ਛੋਟੀ ਪਹਾੜੀਆਂ ਵੀ ਹੈਨ ਜਿਹਨਾਂ ਉਤੇ ਸਮੁੰਦਰ ਦੇ ਪਾਨੀ ਦੇ ਨਸ਼ਾਨ ਪਾਏ ਜਾਂਦੇ ਹਨ ਮਾਲੂਮ ਹੋਂਦਾ ਹ ਕਿ ਕਿਸੇ ਵਕਤ ਏਥੇ ਸਮੁੰਦਰ ਸੀ ਬੇਸ਼ੁਮਾਰ ਕਿਸਮ ਦੇ ਜਿੰਦਾ ਸੰਖ ਤੇ ਘੁੰਗੇ ਖੁਸ਼ਕ ਜਮੀਨ ਤੇ ਚਲਦੇ ਫਿਰਦੇ ਵਖਾਈ ਦਿੰਦੇ ਹਨ ਇਹਨਾਂ ਪਹਾੜੀਆਂ ਤੇ ਕਿਧਰੇ ੨ ਮਿਕਨਾ ਤੀਸੀ ਰੇਜੇ ਵੀ ਪਾਏ ਜਾਂਦੇ ਹਨਸਬ ਨਾਲੋਂ ਉਚੀ ਪਹਾੜੀ ਦਾ ਨਾਂਮ ਬੁਕਤ ਤੀਮਾ ਹੈ ਜੋ ੫੦੦ ਫਿਟ ਉਚੀ ਹੈ ਤੇ ਸ਼ਹਿਰ ਤੋਂ ਤਕਰੀਬਨ ਸਤ ਮੀਲ ਫ਼ਾਸਲੇ ਤੇ ਹੈ ਇਸ ਪਹਾੜੀ ਦਾ ਪੱਥਰ ਚਮਕਦਾਰ ਹੈ ਅਤੇ ਏਹਦੇ ਵਿਚ ਕਿਧਰੇ ੨ ਬਲੌਰੀ ਪੱਥਰਵੀ ਮਿਲਦੇਹਨਸੰਗਾਪੁਰ ਇਕ ਬੜਾਮਸ਼ਹੂਰ ਤਜਾਰਤੀ ਬੰਦਰਗਾਹ ਹੈ ਜਿਥੇ ਹਮੇਸ਼ਾ ਦੁਨੀਆਂ ਦੇ ਹਰ ਹਿੱਸੇ ਦੇ ਤਜਾਰਤੀ ਜਹਾਜ ਲੰਗਰ ਡਾਲੇ ਰਹਿੰਦੇ ਹਨ ਏਸ ਦੇ ਅੰਦਰ ਦੇ ਹਿਸੇ ਵਿਚ ਇਕ ਛੋਟੀ ਜੇਹੀ ਨਦੀ ਸੰਗਾਪੁਰ ਰਿਵਰ ਵਗਦੀ ਹੈ ॥

**ਇੰਤਜ਼ਾਮ**-ਏਥੋਂ ਦੇ ਵਡੇ ਹਾਕਿਮ ਦਾ ਉਹਦਾ ਗਵਰਨਰਵਾਈਸ ਐਡਮਾਏਰਲ ਤੇ ਕਮਾਂਡਰਇਨਚੀਫ ਹੈ ॥

੧੨ ਅਕਤੂਬਰ ੧੯੦੨ ਤੋਂ ਸਰ ਜਾਨ ਐਂਡਰਸਨ ਕੇ. ਸੀ. ਐਮ. ਜੀ ਏਸ ਉਹਦੇ ਤੇ ਹੇਨ ਇੰਤਜ਼ਾਮ ਦੀ ਸਹੂਲਤ ਵਾਸਤੇ ਦੋ ਕੌਂਸਲਾਂ ਜੋ ਇਕ ਕਿਸਮ ਦੀ ਗਵਰਨਰ ਦੀ ਮਦਦ ਗਾਰ ਸਮਝੀ ਜਾਂਦੀਆਂ ਹਨਮੁਕਰਰ ਹਨ ਇਕ ਐਗਜ਼ੈਕਟਿਵ ਕੌਂਸਲ ਦੂਜੀ ਲੈਜੀਸਲੇਟਿਵ ਕੌਂਸਲ ॥

# ਐਗਜ਼ੈਕਟਿਵ ਕੌਂਸਿਲ ਦੇ ਮੈਂਬਰ

## ਪਰੇਜ਼ੀਡੈਂਟ, ਹਿਜ਼ ਐਕਸੀਲੈਂਸ ਦੀ ਗਵਰਨਰ

(੧)ਜੇਨਰਲ ਆਫੀਸਰ ਕਮਾਂਡਿੰਗ ਦੀ ਟਰੁਪਸ।
(੨) ਆਨਰੇਬਲਕਾਲੋਨੀਅਲ ਸੈਕਰੇਟਰੀ।
(੩) ਆਨਰੇਬਲ ੈਜ਼ੀਡੈਂਟ ਕੌਨਸਲਰ ਆਫ਼ਪਨਾਂਗ।
(੪) ਆਨਰੇਬਲ ਰੈਜ਼ੀਡੈਂਟ ਕੌਨਸਲਰ ਆਫਮਲਾਕਾ
(੫) ਆਨਰੇਬਲ ਅਟਾਰਨੀ ਜੈਨਰਲ।
(੬) ਆਨਰੇਬਲ ਕਾਲੋਨੀਅਲ ਟਰੇਯਰਰ।
(੭) ਆਨਰੇਬਲ ਆਡੀਟਰ ਜੈਨਰਲ।
(੮) ਆਨਰੇਬਲ ਕਾਲੋਨੀਅਲ ਇਨਜੀਨੀਅਰ।

# ਲੈਜਿਸਲੇਟਿਵ ਕੌਂਸਿਲ

## ਪਰੈਜੀਡੈਨਟ-ਹਿਜ਼ ਐਕਸਲੈਨਸੀ ਦੀ ਗਵਰਨਰ

ਕੁਲ ਮੈਮਬਰ ੧੭-ਏਨਾਂ ਵਿਚੋਂ ੮ ਤੇ ਓਹੀ ਸਰਕਾਰੀ ਅਫਸਰ ਨੇ ਜੋ ਅਗਜ਼ੇਕਟਿਵ ਕੌਂਸਲ ਕੇ ਮੈਮਬਰ ਨੇ ਬਾਕੀ ਦੂਸਰੇ ਬੜੇ ਅਖਤਯਾਰ ਵਾਲੇ ਸ਼ਖਸ ਨੇ ਜੋ ਸਰਕਾਰੀ ਮੁਲਾਜ਼ਿਮ ਨਹੀਂ ਏਨਾਂ ੬ ਮੈਮਬਰਾਂ ਵਿਚੋਂ ੨ ਮੈਮ-ਬਰ ਚੈਮਬਰਸ ਅਫ ਕਾਮਰਸ ( ਸੌਦਾਗਰਾਂ ਕੀ ਜਮਾਇਤ ) ਮੁਕੱਰਰ ਕਰਦੇ ਨੇ ॥

# ਸਦਰ ਅਦਾਲਤ ਯਾ ਸੁਪਰੀਮ ਕੋਰਟ

ਏਕਚੀਫਜਸਟਸ-੨ਜਜ ਕਾਨੂਨ ਦੀਵਾਨੀ ਤੇਫੌਜਦਾਰੀ ਤਕਰੀਬਨ ਤਾਜ਼ੀਰਾਤ ਹਿੰਦਤੇ ਮਜਮੂਆ ਜਾਬਤਾ ਦੀਵਾਨੀ ਨਾਲ ਮਿਲਦੇ ਨੇ ॥ ਸਿੰਗਾਪੁਰ ਹਰ ਤਰਾਹ ਫੌਜੀ ਇਨਤਜਾਮ ਵਿਚ ਮਹਫੂਜ ਹੈ ਹਿੰਦੁਸਤਾਨੀ ਤੇ ਗੋਰਾ ਫੌਜ ਤੇ ਤੋਪਖਾਨਾ ਐਥੇ ਮੌਜੂਦ ਹੈ॥

**ਤਲੀਮ**--ਏਥੇ ਸਰਕਾਰੀ ਤੇ ਮਿਸ਼ਨ ਦੇ ਉਮਦਾ ਸਕੂਲ ਨੇ ਜਿਥੇ ਆਲਾ ਤਾਲੀਮ ਦਿਤੀਜਾਂਦੀ ਹੈ ॥

ਰੈਫਲਜ਼ ਇਨਸਟੀਟਯੂਟ--ਕਰਿਸਚਨ ਬਰਾਦਰਸ-ਐਂਗਲੋ ਚਾਈਨੀਜ ਸਕੂਲ ਤੇ ਰੈਫਲਜ ਗਰਲਜਸਕੂਲ ਮਸਹੂਰ ਨੇ ॥

**ਸੜਕੇਂ**--ਸਾਫ ਨੇ ਤੇ ਰੌਸ਼ਨੀ ਗੈਸ ਦੀ ਹੋਂਦੀ ਹੈ ॥

**ਪਨੀ**--ਜਿਨੀ ਅਫਰਾਤ ਸਾਫ ਤੇ ਉਮਦਾ ਪਾਨੀ ਦੀ। ਪਨਾਂਗ ਪੇਰਾਕ ਤੇ ਸਲੰਗੋਰ ਵਗੈਰਾ ਵਿਚ ਹੈ ਏਥੇ ਨਹੀਂ ਪਾਨੀ ਦੀ ਖਾਸੀਅਤ ਦਰਮੇਆਨਾ ਦਰਜਾ ਦੀ ਹੈ ਦੁਧ ਵਗੈਰਾ ਪੰਜਾਬੀ ਤੇ ਹਿਨਦੁਸਤਾਨੀ ਲੋਗ ਵੇਚਦੇ ਨੇ ॥

## ਵੇਖਨ ਦੇ ਲਾਇਕ ਸਰਕਾਰੀ ਅਮਾਰਤਾਂ

ਗਵਰਮੈਨਟ ਹਾਊਸ-ਗਵਰਮੈਨਟ ਦੇ ਦਫਤਰ-ਪੁਲਸ ਦੀਆਂ ਬਾਰਕਾਂ ਮਜਸਟਰੇਟੀ ਕਚੈਹਰੀਆਂ-ਡਾਕਖਾਨਾ-ਲਾਇਬ-ਰੇਰੀ ਤੇ ਅਜਾਇਬ ਘਰ- ਟਾਊਨਹਾਲ, ਹਾਂਗਕਾਂਗ ਵ ਸੰਗਾਈ ਬੰਕ, ਤੇ ਚਾਰਟਰਡ ਬੈਂਕ, ਇਕ ਬੜੀ ਭਾਰੀ ਅੰਗਰੇਜ਼ੀ ਕਲਬ ਵੀ ਹੈ, ਸਮੁਨਦਰੀ ਰੁਖ਼ ਵਲ ਕਿਲੇ ਦੇ ਮੁਕਾਬਲ ਮੈਦਾਨ ਵਿਚ ਸਰ ਸਟੈਬਫੋਰਡ ਰੈਫਲਜ ਸਾਹਿਬ ਦਾ ਇਕ ਸੋਹਨਾ ਬੁਤ ਤ੍ਰਾਂਬੇ ਤੇ ਟੀਨ ਦੀ ਧਾਤ ਦਾ ਗਡਯਾ ਹੋਯਾ ਹੈ ਏਹਨਾਂ ਅਮਾਰਤਾਂ ਦੇ ਇਲਾਵਾ ਹੇਠਾਂ ਲਿਖੇ ਹੋਏ ਮੁਕਾਮਾਂ ਦਾ ਵੇਖਨਾ ਵੀ ਖੁਸ਼ੀ ਦਾ ਸਬੱਬ ਹੈ, ਬੋਟੈਨੀਕਲ ਗਾਰਡੰਜ਼ ( ਸਰਕਾਰੀ ਬਾਗ਼ ) ਵਾਕਯਾ ਤੰਗਲੈਨ, ਈਸਪਲੈਂਡ ( ਕਿਲੇ ਦੇ ਸਾਮਨੇ ਦਾ ਮੈਦਾਨ ) ਅਮਪਾਊਨਡਿੰਗ ਰੈਜ਼ਰਵਾਇਰ ( ਵਾਟਰਵਰਕਸ ) ਵਾਕਯਾ ਥਾਮਸਨਰੋਡ, ਤੰਜੋਨਗ ਪਗਾਰਾ ਡਾਕਕੰਪਨੀ ਦੇ ਗੋਦਈਜਹਾਜ਼ ਤੇ ਗੋਦਾਮ ਵਗੈਰਾ॥ ਏਥੇ ਇਕ ਬੜਾ ਪਰਾਟਿਸਟੈਨਟ ਗਿਰਜਾ ਸੈਨਟ ਐਨਡਰੀਓ ਕੇਥੇਡਰੇਲ ਹੈ ਜੋ ੧੮੬੧ ਵਿਚ ਬਨਾਯਾ ਗਿਆਸੀ॥

**ਅਖਬਾਰ**—ਏਸ ਸ਼ੇਹਰ ਵਿਚ ੩ ਅੰਗਰੇਜੀ ਅਖ-ਬਾਰ ੨ ਚੀਨੀ ਤੇ ੨ ਮਲਾਈ ਜ਼ਬਾਨ ਦੇ ਨਿਕਲਦੇ ਨੇ ਏਨਾਂ ਦੇ ਨਾਂ ਏਹ ਨੇ॥

ਅੰਗਰੇਜ਼ੀ

(੧) ਸੰਗਾਪੁਰ ਫਿਰੀ ਪਰੈਸ ਐਂਡ ਮਰਕੈਂਟਾਈਲ ਐਡਵਰਟਾਈਜ਼ਰ } ਰੋਜ਼ਾਨਾ ਤੇ ਹਫਤਾਵਾਰ
(੨) ਦੀ ਸਟਰੇਟਸ ਟਾਈਮਸ } ਰੋਜ਼ਾਨਾ ਤੇ ਹਫਤਾਵਾਰ
(੩) ਦੀ ਗਵਰਮੈਂਟ ਗਜ਼ਟ ਹਫਤਾਵਾਰ

ਮਲਾਈ

(੧) ਜਾਵੀ ਪੀਰਾਨਾ ਕਹੁਨ
(੨) ਬੈਂਤੰਗ ਤੀਮੂਰ

ਚੀਨੀ

(੧) ਲਤਪਾਉ } ਰੋਜ਼ਾਨਾ
(੨) ਸੈਗੀਪਾਉ } ਰੋਜ਼ਾਨਾ

**ਬੈਂਕ**-(੧) ਚਾਰਟਰਡ ਬੈਂਕ ਆਫ ਇਨਡੀਆ ਆਸਟ-ਰੇਲੀਆ ਐਂਡ ਚਾਈਨਾ (੨) ਹਾਂਗਕਾਂਗ ਸੰਘਾਈ ਬੈਂਕਿੰਗ ਕਾਰਪੋਰੇਸ਼ਨ (੩) ਬੈਂਕ ਆਫ ਚਾਇਨਾ ਐਨਡ ਜਾਪਾਨ ॥

ਏਥੇ ਹਰ ਇਕ ਮੁਲਕ ਦੇ ਲੋਗ ਅਮੂਮਨ ਤੇ ਤਜਾਰਤੀ ਲੋਗ ਖਾਸ ਕਰਕੇ ਆਬਾਦ ਨੇ ॥ ਸੰਗਾਪੁਰ ਤੇ ਲੰਡਨ ਦਾ ਦਰਮੇਆਨੀ ਫਾਸਲਾ ੯੭੦੦ ਸਮੁਨਦਰੀ ਮੀਲ ਹੈ ਔਰ ਏਹ ਫਾਸਲਾ ੨੫ ਦਿਨਾਂ ਦਾ ਸਮੁੰਦਰੀ ਸਫਰ ਹੈ ॥

# ਮਲਾਕਾ

### ਖਤ ਅਸਤਵਾ ਤੋਂ ੧੦੦ਮੀਲ

ਏਹ ਮੁਕਾਮ ਜਜ਼ੀਰਾ ਨਮਾ ਮਲਾਯਾ ਦੇ ਪਛਮੀ ਕਨਾਰੇ ਤੇ ਵਾਕਯਾ ਹੈ, ੧੫੧੧ ਵਿਚ ਪੁਰਤਗੇਜ਼ ਲੋਗਾਂ ਨੇ ਏਸ ਨੂੰ ਆਬਾਦ ਕੀਤਾ ਸੀ ਔਰ ਮੁਦਤ ਤਾਕਨ ਜਜ਼ੀਰਾ ਨਮਾ ਮਲਾਯਾ ਦਾ ਪਾਯਾ ਤਖਤ ਤੇ ਬੜਾ ਮਸਹੂਰ ਤਜਾਰਤੀ ਬੰਦਰਗਾਰ ਰੈਹਾ ਤੇ ਜਿਥੇ ਗੈਰ ਮੁਲਕਾਂ ਦੇ ਸੌਦਾਗਰ ਲੋਗਾਂ ਦੀ ਆਵਨ ਜਾਨ ਬਹੁਤ ਰਹੀ ਲੇਕਿਨ ਏਹ ਹਾਲ ਉਸੇ ਵਕਤ ਤਕ ਰੇਹਾ ਜਦ ਤਕ ਕੇ ਪਨਾਂਗ ਤੇ ਸਿੰਗਾਪੁਰ ਵਿਚ ਰੌਨਕੰ ਨਹੀਂ ਹੋਈ ਸੀ ਜਦ ਤੋਂ ਪਿਨਾਂਗ ਤੇ ਸਿੰਗਾਪੁਰ ਨੇ ਆਪਨੇ ਉਚੇ ਸਤਾਰੇ ਨੂੰ ਜ਼ਾਹਿਰ ਤੇ ਬਲੰਦ ਕੀਤਾ ਮਲਾਕਾ ਇਕ ਮਾਮੂਲੀ ਜਗਹ ਸਮਜੀ ਜਾਨ ਲਗੀ ਔਰ ਤਜਾਰਤ ਦੇ ਲੇਹਾਜ਼ ਨਾਲ ਦਿਨੋ ਦਿਨ ਘਟਦਾ ਗਿਆ ਜ਼ਰਾਇਤੀ ਹਾਲਤ ਏਸ ਸ਼ਹਿਰ ਦੀ ਹੁਨ ਵੀ ਸਰਸਬਜ਼ੀ ਦੀ ਹਾਲਤ ਵਿਚ ਹੈ ॥ ਏਸ ਅਲਾਕੇ ਦੀ ਲੰਬਾ-ਈ ੪੨ ਮੀਲ ਦੇ ਕਰੀਬ ਤੇ ਚੌੜਾਈ ੯ ਮੀਲ ਤੋਂ ਲੈਕੇ ੨੫ ਮੀਲ ਤਕ ਹੈ ਜਮੀਨ ਏਥੋਂ ਦੀ ਬਾਜ਼ੀ ਬਾਜ਼ੀ ਜਗਾਹ ਪਹਾੜੀ ਔਰ ਅਕਸਰ ਬਰਾਬਰ ਵੀ ਹੈ ਸਬ ਨਾਲੋਂ ਉਚੀ ਪਹਾੜੀ ਦੀ ਬਲੰਦੀ ੧੯੨੯ ਫੁਟ ਹੈ ਏਥੇ ਕਿਸੇ ਵੇਲੇ ਟੀਨ ਲੋਹੇ ਤੇ ਸੋਨੇ ਦੀ ਪੈਦਾਇਸ਼ਵੀ ਸੀ॥

੧੯੫੭-੧੯੫੯ ਵਿਚ ਏਥ ਤਕਰੀਬਨ ੧੫੦੦ ਔਨਸ ਯਾ ੪੬ $\frac{੨}{੯}$ ਸੇਰ ਪਕੇ ਸੋਨੇ ਦੀ ਵਰੇ ਦੀ ਪੈਦਾਵਾਰ ਸੀ ਲੇਕਿਨ

ਏਸ ਦੇ ਬਾਦ ਜ਼ਯਾਦਾ ਖਰਚ ਤੇ ਥੋੜੇ ਫਾਇਦੇ ਦੇ ਸਬਬ ਏਸ ਧਾਤ ਦੇ ਕਮ ਨੂੰ ਛਡ ਦਿਤਾ ਗਿਆ, ਹੁਨ ਵੀ ਯਕੀਨ ਕੀਤਾ ਜਾਂਦਾ ਹੈ ਕੇ ਏਸ ਜ਼ਮੀਨ ਵਿਚ ਸੋਨਾ ਤੇ ਟੀਨ ਕਾਫੀ ਮੌਜੂਦ ਹੇ ੧੭੮੩ ਵਿਚ ਏਥੇ ਮਾਦਨੀ ਕਾਨਾਂ ਦਾ ਕਮ ਸ਼ੁਰੂ ਹੋਯਾ ਲੇਕਿਨ ੧੯੫੯ ਵਿਚ ਛੋਡ ਦਿਤਾ ਗਿਆ ॥

**ਆਬੋ ਹਵਾ**--ਪਾਨੀ ਮਾਮੂਲੀ, ਹਵਾ ਅਕਸਰ ਨਮੀ ਵਾਲੀ ਹੈ ॥

ਪੈਹਲਾਂ ਏਸ ਥਾਂ ਦੇ ਲੋਗਾਂ ਨੇ ਏਸ ਜਗਾਂ ਨੂੰ ਦੂਜੇਆਂ ਦੇ ਦਖਲ ਤੋਂ ਮਾਹਫੂਜ਼ ਰਖਨ ਵਾਸਤੇ ਯੂਰਪ ਦੀਆਂ ਕੌਮਾਂ ਨਾਲ ਬੜੀ ਲੜਾਈ ਕੀਤੀ ਸੀ ਜਿਦੇ ਵਿਚ ਕਈ ਗੋਰੇ ਮਰਗਏ ਉਨਾਂ ਦੀਆਂ ਕਬਰਾਂ ਹੁਨ ਤਕ ਐਥੇ ਮੌਜੂਦ ਨੇ ॥

**ਜਾਨਵਰ**--ਜਿਨਾਂ ਜਾਨਵਰਾਂ ਦਾ ਹਾਲ ਜਜੀਰਾ ਨਮਾ ਮਲਾਯਾ ਦੇ ਹਾਲ ਵਿਚ ਆ ਚੁਕਾ ਹੈ ਓਹ ਸਬ ਇਸ ਜਗਾਹ ਮਲਾਕਾ ਵਿਚ ਪਾਏ ਜਾਂਦੇ ਨੇ ਤੇ ਕਈ ਕਿਸਮਾਂ ਦੇ ਪਰਿੰਦੇ ਵੀ ॥

**ਇਨਤਜਾਮ**-ਵਡਾ ਅਫਸਰ ਇਕ ਰੈਜੀਡੈਂਟ ਕੌਂਸਲਰ ਹੈ ਜੋ ਗਵਰਨਰ ਸਿੰਗਾਪੁਰ ਦੇ ਮਾਤੈਹਤ ਹੈ ॥

**ਸੂਰੂ ਦੇ ਤਵਾਰੀਖੀ ਵਾਕਿਆਤ**-੧੫੧੧ ਤੋਂ ੧੬੪੦ ਤਕ ਏਹ ਜਗਾਹ ਪੁਰਤਗੇਜ਼ਾਂ ਦੇ ਕਬਜ਼ੇ ਵਿਚ ਰਹੀ ਲੇਕਿਨ ਏਸ ਸਾਲ ਦੇ ਅਖੀਰ ਵਿਚ ਡਚ ਲੋਗਾਂਨੇ ਪੁਰਤਗੇਜ਼ਾਂ

ਕੋਲੋਂ ਖੋ ਲਈ ॥ ੧੭੯੫ ਵਿਚ ਅੰਗਰੇਜ਼ਾਂ ਨੇ ਉਸੇ ਸਲੂਕ ਨਾਲ ਜੋ ਡਚਾਂ ਨੇ ਪੁਰਤਗੇਜ਼ਾਂ ਨਾਲ ਕੀਤਾ ਸੀ ਏਸ ਜਗਾਹ ਨੂੰ ਡਚਾਂ ਕੋਲੋਂ ਲੈਕੇ ਆਪਨੇ ਅਖਤਿਆਰ ਵਿਚ ਕਰ ਲਿਆ ਲੇਕਨ ਏਨਾਂ ਨੂੰ ਬਰਿਟਸ਼ ਬਸਤੀ ਬੈਂਕੋਲਨ ਏਸ ਦੇ ਇਵਜ਼ ਡਚਾਂਨੂੰ ਦੇਨੀਪੈਈ-ਮਲਾਕਾ ਵਾ ਪੇਨਾਂਗਦਾ ਦਰਮੇਅਨੀ ਸਮੁੰਦਰੀ ਫਾਸਲਾ ਕਰੀਬਨ ੨੪ ਘੰਟੇ ਵਿਚ ਖਤਮ ਹੁੰਦਾ ਹੈ ॥

## ਵੇਖਨ ਦੇ ਲਾਇਕ ਜਗਾਹ

(੧) ਪੁਰਾਨਾ ਕਿਲਾ ਇਸ ਕਿਲੇ ਵਿਚ ਵਡੇ ਪੁਰਾਨੇ ਹਥਯਾਰ ਵੀ ਰਖੇ ਹੋਏ ਨੇ ॥

(੨) ਮੁਕਾਮ ਆਯਰ ਪਾਨਸ ਵਿਚ ਗਰਮ ਪਾਨੀ ਦਾ ਚਿਸ਼ਮਾ ਜੋ ਸ਼ੈਹਰ ਤੋਂ ਕਰੀਬਨ੧੫ਮੀਲ ਦੂਰ ਹੈ ॥

(੩) ਪੁਰਤਗੇਜ਼ੀ ਗਿਰਜਾ ਵਾਕਯਾ ਬੁੱਗਾਰਾਯਾ, ਏਹ ਗਿਰਜਾ ੧੬੦੦ ਵਿਚ ਬਨਯਾ ਸੀ ॥

(੪) ਮਕਾਮ ਸੈਹਲੇਰਗਾਜਾ-ਏਥੇ ਉਨ ਅੰਗਰੇਜ਼ ਸਪਾਹੀਆਂ ਦੀਆਂਕਬਰਾਂ ਵੀ ਹੈਨ ਜੋਨੈਂਾਗ ਦੀ ਲੜਾਈ ਵਿਚ ਏਥੇ ਮੋਏ ਸਨ ਏਥੋਂ ਦਾ ਬੈਂਤ ਮਸ਼ਹੂਰ ਹੈ ॥

## ਜਜ਼ੀਰਾ ਪਿਨਾਂਗ

( ਸਿੰਗਾਪੁਰ ਤੋਂ ਕਰੀਬਨ ੪੯ਘੰਟੇ ਦਾ ਸਮੁੰਦਰੀ ਸਫਰ )

ਏਸ ਜਗਾਹ ਦਾ ਪੈਹਲਾ ਨਾਂ ਪਰਿਨਸ ਆਫ ਵੇਲਸ਼ ਆਈ-

ਲੈਨਡ ( ਜਜ਼ੀਰਾ ਪਰਿਨਸ ਆਫ ਵੇਲਜ਼)ਹੈ ਮਲਾਈ ਜ਼ਬਾਨ ਵਿਚ ਲਫ਼ਜ ਪਿਨਾਂਗ ਦੇ ਮੈਹਨੇ ਸੁਪਾਰੀ ਦੇ ਹੋਨ ਦੀ ਜਗਾਹ ਹੈ ਚੁਨਾਂਚੇ ਸੁਪਾਰੀ ਨੂੰ ਤੂਆ ਪਿਨਾਂਗ ਕੈਹਿੰਦੇ ਨੇ, ਏਹ ਮੁਕਾਮ ਜਜ਼ੀਰਾ ਨਮਾ ਮਲਾਯਾ ਦੇ ਮਗ਼ਰਬ ਦੇ ਕਨਾਰੇ ਤੇ ਵਾਕਯਾ ਹੈ ਏਸ ਦੀ ਲੰਬਾਈ ੧੫ ਮੀਲ ਤੇ ਚੌੜਾਈ ੯ ਮੀਲ ਹੈ, ਏਸ ਦੇ ਮੁਕਾਬਲ ਦੇ ਕਨਾਰੇ ਤੇ ਜੋ ਇਲਾਕਾ ਆਬਾਦ ਹੈ ਉਸਨੂੰ ਪਰਾਵਿੰਸ ਵੇਲਜ਼ਲੀ ਕਹਿੰਦੇ ਨੇ ਪਾਨੀ ਦਾ ਹਿਸਾ ਜੋ ਪਿਨਾਂਗ ਦੇ ਕਿਨਾਰੇ ਨੂੰ ਪਰਾਵਿੰਸ ਵੈਲਜਲੀ ਦੇ ਕਨਾਰੇ ਤੋਂ ਜੁਦਾ ਕਰਦਾ ਹੈ ੨ ਮੀਲ ਤੋਂ ੧੦ ਮੀਲ ਤਕ ਚੌੜਾ ਹੈ ॥

ਬਸਤੀ ਪਿਨਾਂਗ ਦਾ ਵਸਤੀ ਹਿਸਾ ਜੋ ਖਾਸ ਸ਼ਹਰ ਪਿਨਾਂਗ ਕੈਹਲਾਣ ਦਾ ਮੁਸਤਾਹਿਕ ਹੈ ਜਾਰਜ ਟਾਊਨ ਕੈਹਲਾਂਦਾ ਹੈ ॥

**ਤਾਰੀਖ਼ੀ ਹਾਲ**—ਪਿੰਨਾਂਗ ਅਸਲ ਵਿਚ ਰਾਜਾ ਕਡਾ ਦਾ ਇਲਾਕਾ ਸੀ ( ਏਹ ਹੁਨ ਤਕ ਖੁਦ ਮੁਖ਼ਤਿਆਰ ਰਿਆਸਤ ਹੈ, ਤੇ ਪਿਨਾਂਗ ਦੇ ਬਿਲਕੁਲ ਨਜ਼ਦੀਕ ਹੈ। ਏਸਦੀ ਹਦ ਸਯਾਮ ਨਾਲ ਮਿਲਦੀ ਹੈ ) ਜਿਸਨੇ ੧੧ ਅਗਸਤ ੧੭੮੬ ਨੂੰ ਇਹ ਮੁਕਾਮ ਦਸ ਹਜ਼ਾਰ ਡਾਲਰ ਸਾਲਾਨਾ ਆਮਦਨੀ ਨੂੰ (ਮਸ਼ਹੂਰ ਕਪਤਾਨ ਲਾਈਟ ਸਾਹਿਬ ਦੇ ਜ਼ਰੀਏ ) ਈਸਟ ਇੰਡੀਯਾ ਕੰਪਨੀ (ਗਵਰਮਿੰਟ ਇੰਡੀਯਾ) ਦੇ ਸਪੁਰਦ ਕਾ ਕੀਤਾ ॥ ਔਰ ਏਸੇ ਤਰਹ ਏਸਤੋਂ ਤੇਰ੍ਹਾਂ ਵਰ੍ਹੇ ਪਿਛੋਂ ਯਾਨੇ ੧੮੦੦ ਵਿੱਚ ਰਾਜਾ ਕਡਾ ਨੇ ਪਰਾਉਂਸ ਵੈਲਜ਼ਲੀ ਦਾ ਇਲਾਕਾ ਵੀ ਅੰਗ੍ਰੇਜ਼ਾਂ ਦੇ ਹਵਾਲੇ ਕਰ ਦਿੱਤਾ ॥ ੧੭੮੬ ਵਿਚ

ਜਦੋਂ ਜਜ਼ੀਰਾ ਅੰਡਮਾਨ ( ਕਾਲਾ ਪਾਨੀ ) ਦੀ ਆਬ ਹਵਾ ਆਪਨੇ ਆਪ ਦਲਦਲਾਂ ਤੇ ਸੰਘਨੇ ਦਰਖ਼ਤਾਂ ਦੇ ਅਸਰ ਨਾਲ ਇਕਦਮ ਵਿਗੜ ਗਈ ਸੀ ॥ ਤੇ ਉਮਰ ਦੇ ਕੈਦੀਆਂ ਨੂੰ ਓਥੇ ਭੇਜਨਾ ਬੰਦ ਕੀਤਾ ਗਿਆ ਸੀ। ਓਸ ਵਕਤ ਇਹ ਹੀ ਪਿਨਾਂਗਸੀ ਜਿਸਨੇ ਹਿੰਦੁਸਤਾਨੀ ਤੇ ਹੋਰ ਉਮਰ ਦੇ ਕੈਦੀਆਂ ਨੂੰ ਸਹਾਇਤਾ ਦਿੱਤੀ ਸੀ ॥ ਬੀਮਾਰੀ ਫੈਲਨੇ ਦੇ ਵਕਤ ਤਕਰੀਬਨ ੭੦੦ ਕੈਦੀ ਜੋ ਅੰਡਮਾਨ ਵਿਚ ਸਨ ਪਿਨਾਂਗ ਰਵਾਨਾ ਕੀਤੇ ਗਏ ਸਨ ॥ ੧੮੫੭ ਯਾਨੇ ਗਦਰ ਦੇ ਜ਼ਮਾਨੇ ਦੇ ਥੋੜੇ ਦਿਨ ਪਹਿਲਾਂ ਤਕ ਅਮੂਮਨ ਕੈਦੀ ਪਿਨਾਂਗ ਦਾ ਦਾਨਾ ਪਾਨੀ ਖਾਂਦੇ ਰਹੇ ॥ ਔਰ ਅਕਸਰਾਂ ਨੂੰ ਓਥੋਂ ਸਿੰਗਾਪੁਰ ਭੇਜਿਆ ਗਿਆ ਕਿਉਂਕਿ ਓਸ ਵਕਤ ਸਿੰਗਾਪੁਰ ਛੋਟੀ ਜੇਹੀ ਬਸਤੀ ਸ਼ੁਰੂ ਹੋਈ ਸੀ ॥ ਚੁਨਾਂਚੇ ਏਸ ਵਕਤ ਤਕ ਕਈ ਕੈਦੀਆਂ ( ਕੁਲ ਹਿੰਦੁਸਤਾਨ ਦੇ ਹਿਸਿਆਂ ਯਾਨੇ ਪਰੈਜ਼ੀਡੰਸੀ ਬੰਗਾਲ ਬੰਬਈ ਤੇ ਮਦਰਾਸ ) ਦਿਆਂ ਔਲਾਦਾਂ ਪਿਨਾਂਗ ਤੇ ਸਿੰਗਾਪੁਰ ਵਿਚ ਮੌਜੂਦ ਨੇ ॥ ੧੮੦੫ ਵਿਚ ਪਿਨਾਂਗ ਵਿਚ ਬੰਬਈ ਤੇ ਮਦਰਾਸ ਵਾਂਕਨ ਈਸਟ ਇੰਡੀਯਾ ਕੰਪਨੀ ਦੀ ਇਕ ਅਲਗ ਪਰੈਜ਼ੀਡੰਸੀ ਕਾਇਮ ਹੋਈ ੧੮੨੬ ਵਿਚ ਪਿਨਾਂਗ ਮਲਾਕਾ ਤੇ ਸਿੰਗਾਪੁਰ ਮਿਲਾਏ ਗਏ ੧੮੨੯ ਵਿਚਪਿਨਾਂਗ ਰੇਜ਼ੀਡੰਸੀ ਦੇ ਓਹਦੇਤੋਂ ਗਿਰਾਯਾਗਿਆ ॥ ੧੮੩੦ ਵਿਚ ਸਿੰਗਾਪੁਰ ਦਾਰਲਖ਼ਲਫ਼ਾ ਹੋ ਗਿਆ ਜਜ਼ੀਰਾ ਨੁਮਾਏ ਮਲਾਯਾ ਵਿਚ ਸਿਰਫ਼ ਇਹ ਹੀ ਮੁਕਾਮ ਹੈ ਜਿਸਨੂੰ ਕਿਸੇ ਵਕਤ ਬੜਾ ਅਰੂਜ ਸੀ ॥ ਅਗਰਚੇ ਏਸ ਵਕਤ ਸਿੰਗਾਪੁਰ ਨੂੰ ਕਿਤਨਾ ਹੀ ਵਡਾ ਕਿਉਂ ਨਾ ਖ਼ਿਆਲ ਕੀਤਾ ਜਾਵੇ ਪਰ

ਪਨਾਂਗ ਹੁਨ ਵੀ ਵੈਸਾਹੀ ਮਸ਼ਹੂਰ ਤਜਾਰਤ ਬੰਦਰਗਾਹ ਤੇ ਵਡਾ ਸ਼ਹਿਰ ਹੈ ਤੇ ਹਮੇਸ਼ਾ ਰਹੇਗਾ ॥ ਸਾਰੇ ਜਹਾਜ਼ ਜੋ ਹਿੰਦੁਸਤਾਨ ਦੇ ਮੁਖ਼ਤਲਿਫ਼ ਮੁਕਾਮਾਂ ( ਕਲਕੱਤਾ, ਬੰਬਈ, ਮਦਰਾਸ, ਕੋਲਮਬੂ, ਰੰਗੂਨ, ਅਦਨ ਵਗ਼ੈਰਾ) ਤੋਂ ਚੀਨ,ਜਾਪਾਨ ਵਗ਼ੈਰਾ ਜਾਂਦੇ ਨੇ । ਪਹਿਲੇ ਏਥੋਂ ਗੁਜ਼ਰਕੇ ਸਿੰਗਾਪੁਰ ਜਾਂਦੇ ਨੇ ਅਲਾਕਾ ਸੁਮਾਟਰਾ ਦਾ ਤਜਾਰਤੀ ਤਅੱਲੁਕ ਸਿਰਫ਼ ਪਿਨਾਂਗ ਹੀ ਦੀ ਜ਼ਾਤ ਨਾਲ ਹੈ ਇਹ ਸ਼ਹਿਰ ਅੱਛਾ ਸਾਫ਼ ਸੁਥਰਾ ਤੇ ਬਾ ਮੌਕਾ ਹੈ ਅਮਾਰਤਾਂ ਤੇ ਮਕਾਨ ਅੰਗ੍ਰੇਜ਼ੀ ਫੈਸ਼ਨ ਦੇ ਨੇ ॥

**ਮੌਸਮ**—ਨਵੰਬਰ ਤੋਂ ਮਾਰਚ ਤਾਕਨ ਮੌਸਮ ਤਕਰੀਬਨ ਸਾਫ ਤੇ ਖ਼ੁਸ਼ਕ ਰਹਿੰਦਾ ਹੈ ਲੇਕਨ ਅਪਰੈਲ ਤੋਂ ਅਕਤੂਬਰ ਤਕ ਥੋੜਾ ਬਰਸਾਤ ਦਾ ਮੌਸਮ ॥ ਏਥੇ ਨਾ ਤਾਂ ਕੁਝ ਗਰਮੀ ਦਾ ਜ਼ਿਆਦਾ ਅਸਰ ਤੇ ਨਾ ਬਰਸਾਤ ਯਾ ਸਰਦੀ ਦਾ ਆਮ ਲਫ਼ਜ਼ਾਂ ਵਿਚ ਕਹਿਨਾ ਪੈਂਦਾ ਹੈ ਕਿ ਮੌਸਮ ਤਕਰੀਬਨ ਇਕੋ ਜੇਹਾ ਰਹਿੰਦਾ ਹੈ । ਦਿਨਦੀ ਗਰਮੀ ਦਾ ਖ਼ਿਆਲ ਰਾਤਦੀ ਠੰਡ ਦੂਰ ਕਰ ਦੇਂਦੀ ਹੈ ॥ ਹਵਾ ਖ਼ਾਸ ਕਰਕੇ ਨਮੀ ਦਾਰ ਪਾਨੀ ਨਿਹਾਇਤ ਉਮਦਾ ਠੰਡਾ ਏਸ ਜਗਹ ਦੇ ਕਿਨਾਰੇ ਤੇ ਇਕ ਨਵੀਂ ਜਿਟੀ ਜਿਥੇ ਜਹਾਜ਼ਾਂ ਤੋਂ ਮਾਲ ਉਤਾਰਿਆ ਜਾਂਦਾ ਹੈ, ਦੇਖਨ ਦੇ ਲਾਇਕ ਬਨ ਰਹੀ ਹੈ ਸੁਪਾਰੀ ਏਸ ਜਗਹ ਦੀ ਮਸ਼ਹੂਰ ਹੈ ਕਾਲੀ ਮਿਰਚ, ਜਾਇਫ਼ਲ, ਸਾਬੂਦਾਨਾ, ਸੁਪਾਰੀ ਏਥੋਂ ਹਿੰਦੁ-ਸਤਾਨ ਨੂੰ ਜਾਂਦੀ ਹੈ ॥ ਬਾਂਸ ਭੀ ਹੁੰਦਾ ਹੈ, ਆਮ ਕਿਸਮ ਦੀ ਸਬਜ਼ੀ ਤੇ ਮੇਵੇ ਤੇ ਨਾਰਯਲ ਬਹੁਤ ਹੁੰਦੇ ਨੇ ॥ ਜੰਗਲੀ ਜਾਨਵਰ

ਸੂਰ, ਬੰਦਰ, ਬਿੱਲੀ ਬਹੁਤ ਨੇ ॥ ਪਿਨਾਂਗ ਦਾ ਸ਼ੁਮਾਲੀ ਹਿੱਸਾ ਜ਼ਿਆਦਾ ਪਹਾੜੀ ਹੈ ਔਰ ਇਹ ਹਿੱਸਾ ਕਿਸਮ ਕਿਸਮ ਦੇ ਦਰਖ਼ਤਾਂ ਨਾਲ ਢੱਕਿਆ ਹੋਯਾ ਨਜ਼ਰ ਆਉਂਦਾ ਹੈ ॥

**ਇੰਤਜ਼ਾਮ**—ਏਥੋਂ ਦਾ ਵਡਾ ਹਾਕਮ ਇਕ ਰੇਜ਼ੀਡੈਂਟ ਕੌਂਸਲਰ ਹੈ ਜੋ ਗਵਰਨਰ ਸਿੰਗਾਪੁਰ ਦੇ ਮਾਤਹਤ ਹੈ ॥

**ਅਖ਼ਬਾਰਾਤ**—ਦੋ ਅੰਗ੍ਰੇਜ਼ੀ ਅਖ਼ਬਾਰਾਂ ਬਨਾਮ ਪਿਨਾਂਗ ਗਜ਼ਟ ਤੇ ਸਟਰੇਟਸ ਇਕੋ ਰੋਜ਼ਾਨਾ ਨੇ ਤੇ ਇਕ ਮਲਾਈ ਅਖ਼ਬਾਰ ॥

**ਬੈਂਕ**—(੧) ਚਾਰਟਰਡ ਬੈਂਕ ਆਫ਼ ਇੰਡੀਯਾ ਅਸਟਰੇਲੀਯਾ ਵ ਚਾਇਨਾ। (੨) ਹਾਂਗ ਕਾਂਗ ਸ਼ੰਘਾਈ ਬੈਂਕਿੰਗ ਕਾਰ ਪੁਰੇਸ਼ਨ ॥

**ਪਹਾੜ**—ਪਿਨਾਂਗ ਦੀ ਉੱਚੀ ਪਹਾੜੀ ਦੀ ਬਲੰਦੀ ੨੭੨੪ ਫੁਟ ਹੈ ॥

## ਦੇਖਨ ਲਾਇਕ ਮੁਕਾਮ

ਵਾਟਰ ਫ਼ਾਲ ਗਾਰਡਨ, ਵਾਟਰ ਫ਼ਾਲ, ਪਹਾੜੀ ਪਿਨਾਂਗ ਦਾ ਚੜ੍ਹਾਈ ਦਾ ਮੌਕਾ, ਕਿਲਾ, ਡਾਕਖ਼ਾਨਾ, ਤੇ ਸਮੁੰਦਰ ਦਾ ਕਿਨਾਰਾ ॥

੧੨ ਅਗਸਤ ੧੯੦੪ ਸ਼ੁਕਰਵਾਰ ਨੂੰ ਪਿਨਾਂਗ ਦਾ ਇਕ ਸੌ ਉਨੀਸਵਾਂ ਸਾਲਾਨਾ ਜਲਸਾ ਮਨਾਯਾ ਗਿਆ ॥

**ਪਰਾਉਂਨਸ ਵੈਲਜ਼ਲੀ**—ਯੇਹ ਇਲਾਕਾ ਕਿਨਾਰੇ ਦੇ ਸਾਥ ਸਾਥ ੪੫ ਮੀਲ ਦੀ ਲੰਬਾਈ ਤਕ ਫੈਲਿਆ ਹੋਯਾ ਹੈ ਚੌੜਾਈ ਤਕਰੀਬਨ ਅਠ ਮੀਲ, ਏਥੇ ਚਾਵਲ, ਗੰਨਾਂ, ਤੇ ਟਾਪਯੁਕਾ ( ਜਿਦਾ ਆਰਾ ਬਨਦਾ ਹੈ) ਬਹੁਤ ਜ਼ਿਆਦਾ ਹੁੰਦੇ ਨੇ॥ ਏਥੇ ਚੰਦ ਏਕ ਖੰਡ ਦੇ ਕਾਰਖ਼ਾਨੇ ਵੀ ਹੈਂ ॥ ਇੰਤਜ਼ਾਮ ਡਿਸਟਰਿਕਟ ਦੇ ਮਾਤਹਤ ਹੈ ॥ ਏਥੋਂ ਦੀ ਸਬ ਤੋਂ ਉੱਚੀ ਪਹਾੜੀ ੧੭੮੭ ਫ਼ੁਟ ਉੱਚੀ ਹੈ ॥

**ਡਿੰਡਿੰਗਿਜ਼**——ਏਹ ਇਕ ਛੋਟੀ ਜੇਹੀ ਜਗਹ ਛੋਟੇ ਛੋਟੇ ਟਾਪੂਆਂ ਦੇ ਮਜਮੂਏ ਦੀ ਸ਼ਕਲ ਵਾਕਨ ਮਗ਼ਰਬੀ ਕਿਨਾਰੇ ਤੇ ਰਿਆਸਤ ਪੇਰਾਕ ਦੀ ਹਦ ਦੇ ਨਜ਼ਦੀਕ ਹੈ,ਲੰਬਾਈ ਤਕਰੀਬਨ ੨੨ ਮੀਲ ਚੌੜਾਈ ਕਰੀਬਨ ੧੦ ਮੀਲ ॥ ਏਥੋਂ ਦਾ ਇੰਤਜ਼ਾਮ ਬਿਲਕੁਲ ਨਵਾਂ ਤੇ ਇਕ ਡਿਸਟਰਿਕਟਅਫ਼ਸਰ ਦੇ ਮਾਤਹਤ ਹੈ ਏਸ ਇਲਾਕੇ ਦਾ ਮਸ਼ਹੂਰ ਬੰਦਰਗਾਹ ਲਮੂਤ ਹੈ ॥ ਔਰ ਇਹਨਾਂ ਛੋਟੇ ਜਜ਼ੀਰਿਆਂ ਵਿਚੋਂ ਵਡਾ ਜਜ਼ੀਰਾ ਪਲੋ ਪਾਂਗਕੌਰ ਹੈ ॥

## ਜਜ਼ੀਰਾ ਕੇਲੰਗ ਯਾ ਕੋਕੋਸ

ਏਹ ਇਕ ਪਹਾੜੀ ( ਮੋਂਗਾਦੀ ਪਹਾੜੀ ) ਜਜ਼ੀਰਾ ਬਹਰ ਹਿੰਦ ਵਿਚ ਹੈ ॥ ਸੇਲੋਨ ਤੋਂ ਅਸਟਰੇਲਿਯਾ ਜਾਨ ਦੇ

ਰਸਤੇ ਤੇ ਹੈ ੧੯੦੬ ਵਿਚ ਸਟਰੇਟਸ ਸੈਟਲਮੈਂਟਸ ਨਾਲ ਮਿਲ ਗਿਆ।

**ਜਜ਼ੀਰਾ ਕਰਿਸਮਸ**—ਏਹ ਭੀ ਇਕ ਛੋਟਾ ਜਿਹਾ ਜਜ਼ੀਰਾ ਪਿਨਾਂਗ ਦੇ ਨਾਲ ਤਅੱਲੁਕ ਰਖਦਾ ਹੈ॥

## ਰਿਆਸਤ ਪੇਰਾਕ

ਏਹ ਰਿਆਸਤ ਜਜ਼ੀਰਾ ਨਮਾਏ ਮਲਾਯਾ ਦੇ ਮਗ਼ਰਬੀ ਕਿਨਾਰੇ ਉਤੇ ਵਾਕਿਆ ਹੈ। ਸ਼ਮਾਲਦੀ ਤਰਫ਼ ਰਿਆਸਤਕਿਡਾ, ਜਨੂਬ ਵਲ ਰਿਆਸਤ ਸੇਲੰਗੋਰ, ਏਹ ਦੋਹਾਂ ਦੇ ਦਰਮਿਆਨ ਵਾਕਾ ਹੈ, ਬੜੀ ਸਰਸਬਜ਼ ਹੈ, ਸੈਂਕੋਨਾ, ਕਾਹਵਾ, ਚਾਹ ਵਗੈਰਾ ਬਹੁਤ ਪੈਦਾਹੋਨ ਲਗਪਏ ਨੇ, ਏਸ ਰਿਆਸਤਵਿਚ ਕਈ ਏਕ ਛੋਟੀ ਛੋਟੀ ਨਦੀਆਂ ਤੇ ਨਾਲੇ ਜ਼ਮੀਨ ਨੂੰ ਸੇਰਾਬ ਕਰਦੇ ਨਜ਼ਰ ਆਉਂਦੇ ਨੇ, ਏਨਾਂ ਸਾਰਿਆਂ ਵਿਚੋਂ ਦਰਯਾਇ ਪੇਰਾਕ ਵਡਾ ਹੈ, ਏਹ ਦਰਯਾ ਜਨੂਬ ਦੀ ਤਰਫ਼ ਬਹਿੰਦਾ ਹੋਯਾ ਆਬਨਾਇ ਮਲਾਕਾ ਵਿਚ ਮਗ਼ਰਬ ਦੀ ਤਰਫ਼ ਜਾ ਮਿਲਦਾ ਹੈ ਇਹ ਦਰਯਾ ਅਪਨੇ ਦਹਾਨੇ ਤੋਂ ਚਾਲੀਸ ਮੀਲ ਦੇ ਫ਼ਾਸਲੇ ਤਾਕਨ ਜਹਾਜ਼ ਚਲਾਨ ਦੇ ਕਾਬਲ ਹੈ, ਇਸ ਵਿਚ ਤੀਨ ਸਦ ਸੇ ਚਾਰ ਸਦਟਨ ਤਕ ਬੋਝ ਉਠਾਨ ਵਾਲੇ ਜਹਾਜ਼ ਚਲ ਸਕਦੇ ਨੇ, ਤੇ ਬਾਕੀ ਤਕਰੀਬਨ ੧੨੫ ਮੀਲ ਮਾਲ ਵਾਲੀ ਕਿਸ਼ਤੀਆਂ ਦੇ ਸਫ਼ਰ ਦੇ ਲਾਇਕ ਹੈ, ਏਸ ਦਰਯਾ ਦਾ ਉਪਰਲਾ ਹਿੱਸਾ ਚਟਾਨਾਂ ਨਾਲ ਭਰਿਆ ਹੋਯਾ ਤੇ ਬੜੀ ਖ਼ਤਰਨਾਕ ਹਾਲਤ ਵਿਚ ਬਹਿੰਦਾ

ਨਜ਼ਰ ਆਉਂਦਾ ਹੈ, ਏਸੇ ਲਈ ਸਿਰਫ਼ ਕਿਸ਼ਤੀਆਂ ਤੇ ਟਿਲੇ ਏਦੇ ਵਿਚ ਚਲ ਸਕਦੇ ਨੇ। ਏਸ ਦਰਯਾ ਦੀਆਂ ੩ ਵਡੀਆਂ ਸ਼ਾਖ਼ਾਂ ਨੇ। ਕਿਨਤਾ, ਬਟਾਂਗ ਪਡਾਂਗ, ਤੇ ਪੁਲਸ, ਏਹਨਾਂ ਤਿੰਨਾਂ ਵਿਚ ਮਾਲ ਦੀਆਂ ਕਿਸ਼ਤੀਆਂ ਚਲਦੀਆਂ ਫਿਰਦੀਆਂ ਵਿਖਾਈ ਦੇਂਦੀਆਂ ਨੇ॥ ਏਹ ਸ਼ਾਖ਼ਾਂ ਅਕਸਰ ਉਚੇ ਮੁਕਾਮਾਂ ਤੋਂ ਹੁੰਦੀਆਂ ਹੋਈਆਂ ਆਖ਼ਰਕਾਰ ਜਨੂਬ ਮਘਰਬ ਦੀ ਤਰਫ਼ ਦਰਯਾਇ ਪੈਰਾਕ ਵਿੱਚ ਮਿਲਦੀਆਂ ਨੇ॥

**ਆਬ ਹਵਾ**--ਨਿਹਾਇਤ ਖ਼ੁਸ਼ੀ ਦੇਨ ਵਾਲੀ ਬਰਸਾਤ ਦਾ ਕੋਈ ਮੌਸਮ ਨਹੀਂ, ਅਕਸਰ ਬਰਸਾਤ ਹੁੰਦੀ ਰਹਿੰਦੀ ਹੈ। ਫੇਰ ਵੀ ਸਤੰਬਰ, ਅਕਤੂਬਰ, ਨਵੰਬਰ, ਦਸੰਬਰ ਜ਼ਿਆਦਾ ਬਰਸਾਤ ਹੁੰਦੀ ਹੈ॥ ਤੇ ਫ਼ਰਵਰੀ ਮਾਰਚ ਜੂਨ ਜੂਲਾਈ ਕਦਰੇ ਖ਼ੁਸ਼ਕ॥ ਗਰਮੀ, ਖ਼ੁਸ਼ਕੀ ਤੇ ਠੰਡ ਮਾਲੂਮ ਨਹੀਂ ਹੁੰਦੀ। ਰਾਤ ਦੀ ਠੰਡ ਵਾਸਤੇ ਇਕ ਚਾਦਰ ਕਾਫ਼ੀ ਹੈ॥ ਏਹ ਰਿਆਸਤ ਸਬ ਤਰਾਂ ਆਬਾਦ ਤੇ ਸਰਸਬਜ਼ਹੈ, ਏਸ ਦੀ ਆਬਾਦੀ, ਸਰਸਬਜ਼ੀ ਤੇ ਤਰਕੀ ਦਾ ਹੋਨਾ ਸਿਰਫ਼ ਏਸਦੀਆਂ ਟੀਨ ਦੀਆਂ ਕਾਨਾਂ ਤੇ ਹੈ, ਜਗਹ ਬਜਗਹ ਟੀਨਦੀਆਂ ਕਾਨਾਂ ਖੋਦੀਆਂ ਜਾ ਰਹੀਆਂ ਨੇ॥ ਧਾਤ ਜਿਹਨੂੰ ਟੀਨ ਕਹਿੰਦੇ ਤੇ ਮਲਾਈ ਜ਼ੁਬਾਨ ਵਿਚ ਬੀਜੀ ਕਹਿੰਦੇ ਨੇ, ਖ਼ਾਲੀ ਟੀਨਹੀ ਨਹੀਂ,ਬਲਕਿ ਇਹਦੇ ਵਿਚ ਚਾਂਦੀ ਦਾ ਹਿੱਸਾ ਵੀ ਪਾਯਾ ਜਾਂਦਾ ਹੈ॥ ਏਸ ਧਾਤ ਨੂੰ ਪਿੰਗਰਾ ਕੇ ਤੇ ਸਾਫ਼ ਕਰਕੇ ਬੜੀ ਬੜੀ ਇਟਾਂ ਤਿਯਾਰ ਕਰਕੇ ਵਲੈਤ ਨੂੰ ਰਵਾਨਾ ਕੀਤੀਆਂ ਜਾਂਦੀਆਂ ਨੇ॥ ਏਨਾਂ ਕਾਨਾਂ ਦੇ ਖੋਦਨੇ ਦਾ

ਕੰਮ ਸਿਰਫ ਚੀਨੀ ਲੋਗ ਹੀ ਕਰਦੇ ਨੇ। ਜੋ ਤਮਾਮ ਜਜ਼ੀਰਾ ਨਮਾਏ ਮਲਾਯਾ ਤੇ ਖ਼ਾਸਕਰ ਏਨਾਂ ਰਿਆਸਤਾਂ ਵਿਚ ਅ ਖਰਾਂ ਆਏ ਹੋਏ ਨੇ। ਮਲਾਈ, ਤਾਮਲ ਤੇ ਹੋਰ ਹਿੰਦੁਸਤਾਨੀ ਲੋਗਾਂ ਨੂੰ ਏਸ ਕੰਮ ਵਿਚ ਕੋਈ ਖ਼ਾਸ ਦਿਲਚਸਪੀ ਨਹੀਂ ਮਾਲੂਮ ਹੁੰਦੀ। ਹਿੰਦੁਸਤਾਨੀ ਆਦਮੀਆਂ ਨੂੰ ਸ਼ਾਇਦ ਐਸਾ ਕੰਮ ਕਰਨ ਦੀ ਮੁਮਾਨਤ ਵੀ ਹੈ। ਏਸ ਰਿਆਸਤ ਵਿਚ ਲਾਰੋਟ ਤੇ ਕਿਨਤਾ ਦੇ ਇਲਾਕੇ ਵਡੇ ਗਿਨੇ ਜਾਂਦੇ ਨੇ। ਕਿਉਂਕਿ ਬਹੁਤ ਵੰਗੀਆਂ ਕਾਨਾਂ ਏਨਾ ਦੋਹਾਂ ਇਲਾਕਿਆਂ ਵਿਚ ਨੇ। ਏਥੋਂ ਦਾ ਟੀਨ ਬੜਾ ਸੁਛੇਦੀ ਮਾਹਿਲ ਤੇ ਕੁਲ ਜਜ਼ੀਰਾ ਨਮਾ ਮਲਾਯਾ ਵਿਚ ਮਸ਼ਹੂਰ ਹੈ। ਕਾਹਵਾ ਭੀ ਬਹੁਤ ਪੈਦਾ ਹੁੰਦਾ ਹੈ। ਏਸ ਦੇ ਪਾਯਾ ਤਖ਼ਤ ਦਾ ਨਾਂ ਟੈਪੰਗ ਹੈ। ਜਿਥੇ ਬਰੇਟਸ਼ ਰੈਜ਼ੀਡੰਟ ਸਾਹਿਬ ਰਹਿੰਦਾ ਹੈ ਬਾਕੀ ਸਰਕਾਰੀ ਦਫਤਰ ਭੀ ਏਥੇ ਹੀ ਨੇ। ਏਸ ਰਿਆਸਤ ਦੇ ਸੁਲਤਾਨ ਦਾ ਨਾਮ ਹਿਜ਼ਹਾਈਨੈਸ ਏਦਰਸ ਮਾਰਸੈਡਲ ਆਜ਼ਮ ਸ਼ਾਹ ਜੀ, ਸੀ, ਐਮ, ਜੀ, ਹੈ ਮੁਕਾਮ *ਕਵਾਲਾ ਕੌਨਸਾ ਲਾਰਵਡ ਦੇ ਇਲਾਕੇ ਵਿਚ ਰਹਿੰਦਾ ਹੈ॥ ਕਵਾਲਾ ਕੁਨਸਾ ਟਪੰਗ ਤੋਂ ੨੩ ਮੀਲ ਰੇਲ ਦਾ ਰਸਤਾ ਹੈ ਏਹ ਜਗਾਹ ਦਰਿਯਾਏ ਪੇਰਾਕ ਦੇ ਕਿਨਾਰੇ ਤੇ ਵਾਕਾ ਹੈ॥ ਏਸ ਹਿੱਸਾ ਵਿਚ ਹੁਨ ਤਕ ਕਿਧਰੇ ਕਿਧਰੇ ਸ਼ੇਰ ਬਬਰ ਪਾਏ ਜਾਂਦੇ ਨੇ॥ ਔਰ ਕਦੀ ਕਦੀ ਆਦਮੀਆਂ ਦਾ ਨੁਕਸਾਨ ਵੀ ਕਰਦੇ ਨੇ॥ ਇਲਾਕਾ ਕਿਨਤਾ ਦੇ ਵਡੇ ਸ਼ਹਿਰ ਦਾ ਨਾਂ ਬਾਤੂ ਗਾਜਾ ਹੈ॥

---

*ਅਸਲ ਵਿਚ ਏਹ ਨਾਮ ਕਵਾਲਾ ਕਾਂਗ ਸਰ ਹੈ॥

ਇਸ ਹਿੱਸੇ ਵਿਚ ਕਿਸੇ ਵਕਤ ਬੜੇ ਹਾਥੀ ਨਜ਼ਰ ਆਉਂਦੇਸਨ ਜਿਉਂ ਜਿਉਂ ਜੰਗਲ ਆਬਾਦ ਹੁੰਦਾ ਜਾਂਦਾ ਹੈ ਅਤੇ ੋਲ ਦੇ ਇੰਜਨਾਂ ਦੀ ਸੀਟੀ ਹਰ ਰੋਜ਼ ਸੁਨਾਈ ਦੇਂਦੀ ਹੈ। ਏਹ ਜਾਨਵਰ ਭੀ ਆਪਨੀ ਪੁਰਾਨੀ ਜਗਾਂ ਨੂੰ ਛੱਡਕੇ ੂਰ ਦੂਰ ਦੇ ਜੰਗਲਾਂ ਵਿਚ ਜਾ ਰਹੇ ਹਨ। ਏਸੇ ਹਿਸੇ ਵਿਚ ਤਿੰਨ ਮੁਕਾਮ ਏਪੂਆ, ਚੇਮੂਰ, ਅਤੇ ਪਾਡਿੰਗ ਰੰਗੀਸ (ਜਿਸਨੂੰ ਆਮ ਜੁਬਾਨਾਂ ਵਿਚ ਪਾੜਾ ਰੰਗਾ ਬੋਲਦੇ ਹਨ) ਵਿਚ ਸੰਗ ਮਤਮਰ ਦੀਆਂ ਕਾਨਾਂ ਹੈਨ। ਕੁਝ ਮੁਦਤ ਤਕ ਇਕ ਵਲੈਤੀ ਕੰਪਨੀ (ਪੈਰਾਕ ਮਾਰਬਲ ਕੰਪਨੀ ਲਿਮਿਟਿਡ) ਜਿਸਦਾ ਵਡਾ ਦਫ਼ਤ੍ਰ ਏਪੂ ਵਿਚ ਸੀ ਕੰਮ ਕਰਦੀ ਰਹੀ। ਅਤੇ ਬੜੇ ਬੜੇ ਤਖ਼ਤੇ ਏਸ ਪਥਰ ਦੇ ਮਸ਼ੀਨਾਂ ਨਾਲ ਸਾਫ਼ ਕਰਕੇ ਵਲੈਤ ਨੂੰ ਭੇਜੇ ਜਾਂਦੇ ਸਨ। ਲੇਕਿਨ ਹੁਨ ਤਕਰੀਬਨ ਦੋ ਬਰਸ ਤੋਂ ਕੰਪਨੀ ਨੇ ਇਸ ਕੰਮ ਨੂੰ ਬੰਦਕਰ ਦਿਤਾ ਹੈ, ਸ਼ਾਇਦ ਨੁਕਸਾਨ ਦੀ ਵਜਹ ਕਰਕੇ। ਉਮੈਦ ਹੈ ਕਿ ਕੰਪਨੀ ਥੋੜੇ ਚਿਰਤਕ ਇਸ ਕੰਮ ਨੂੰ ਫੇਰ ਸ਼ੁਰੂ ਕਰੇਗੀ। ਏਹ ਸੰਗ ਮਰਮਰ ਕੁਝ ਵਧਦੀ ਕਿਸਮ ਦਾ ਨਹੀਂ ਹੈ ਬਲਕੇ ਮਾਮੂਲੀ। ਇਥੇ ਦੋ ਤਿੰਨ ਜਗਹ ਗਰਮ ਪਾਨੀ ਦੇ ਚਸ਼ਮੇ ਭੀ ਹਨ॥

ਏਹ ਰਿਆਸਤ ਤੇ ਰਿਆਸਤ ਸੇਲੰਗੋਰ ਪੰਜਾਬੀ ਲੋਕਾਂ ਲਈ ਚੰਗੀ ਹੈ। ਕਿਉਂਕੇ ਬੈਲ ਗਡੀ ਤੇ ਘੋੜੇ ਗਡੀ ਦਾ ਸਾਰਾ ਕੰਮ ਏਹਨਾਂ ਦੇ ਹਥਾਂ ਵਿਚ ਹੀ ਹੈ ਜਿਨਤੋਂ ਏਹ ਵਡਾ ਫਾਇਦਾ ਉਠਾਉਂਦੇ ਹਨ। ਦੁਧ ਵਗੈਰਾ ਭੀ ਏਹੀ ਲੋਕ ਵੇਚਦੇ ਹਨ, ਤੇ ਪਸ਼ੂ ਵਗੈਰਾ ਹਿੰਦੁਸਤਾਨ ਵਿਚੋਂ ਲੈ ਆਉਂਦੇ ਹਨ।

**ਅਖ਼ਬਾਰ**—ਦੋ ਅੰਗ੍ਰੇਜ਼ੀ ਅਖ਼ਬਾਰਾਂ ਸਿਵਾਏ ਗਵਰਮੈਂਟਗੈਜ਼ਟ ਦੇ ਏਸ ਰਿਆਸਤ ਵਿਚ ਨਿਕਲਦੇ ਹਨ (੧) ਇਕ ਟੀਪਿੰਗ ਵਿਚ ਜਿਸਦਾ ਨਾਮ ਪੇਰਾਕ ਪਾਇਓਨੀਅਰ ਹੈ (੨) ਏਪੂ ਵਿਚ ਜਿਸਦਾ ਨਾਮ ਟਾਈਮਜ਼ ਆਫ਼ ਮਲਾਇਆ ਹੈ। ਟੀਪਿੰਗ ਅਤੇ ਏਪੂ ਵਿਚ ਚਾਟਰਡ ਬੈਂਕ ਆਫ਼ ਇੰਡੀਆ, ਅਸਟਰੇਲੀਆ, ਤੇ ਚਾਈਨਾ ਦੀਆਂ ਸ਼ਾਖ਼ਾਂ ਭੀ ਹਨ। ਬਾਤੂਗਾਜਾ ਤੋਂ ਇਕ ਮਲਾਈ ਅਖ਼ਬਾਰ ਭੀ ਨਿਕਲਦਾ ਹੈ॥

## ਰਿਆਸਤ ਸੈਲੰਗੋਰ

ਇਸ ਰਿਆਸਤ ਦੇ ਉਤ੍ਰ ਵਿੱਚ ਰਿਆਸਤ ਪੇਰਾਕ, ਦੱਖਨ ਵਿੱਚ ਨਿਗਰੀ ਸੰਮਬੀਲਾਨ ਤੇ ਸੁੰਗੇ ਉਜਾਂਗ, ਪੂਰਬ ਵਲ ਪਾਹਾਂਗ ਤੇ ਨਿਗਰੀ ਸੰਬੀਲਾਨ ਪੱਛਮ ਵਲ ਆਬਨਾ ਮਲਾਕਾ। ਏਥੋਂ ਦੇ ਪਾਦਸ਼ਾਹ "ਹਿਜ਼ ਹਾਈਨੈਸ ਸੁਲੈਮਾਨ ਇਬਨੁਲ ਮਰਹੂਮ ਰਾਜਾ ਮੂਸਾ" ਹਨ। ਅਤੇ ਕੁਆਲਾ ਸੇਗਟ ਵਿਚ ਰੈਂਹਦੇ ਹਨ। ਏਹ ਰਿਆਸਤ ਛੇ ਜ਼ਿਲਿਆਂ ਵਿਚ ਵੰਡੀ ਹੋਈ ਹੈ। (੧) ਕੁਆਲਾਲਮਪੁਰ, ਏਹ ਮੁਕਾਮ ਏਸ ਰਿਆਸਤ ਦਾ ਦਾਰੁਲਖ਼ਲਾਫ਼ਾਹੈ॥ਜਿਥੇ ਇਸਦਾ ਬ੍ਰਿਟਿਸ਼ਰੇਜ਼ੀਡੈਂਟ ਰੈਂਹਦਾ ਹੈ। ਫੈਡਰੇਟਿਡ ਮਲਾਯਾ ਸਟੇਟਸ ਵਿਚ ਸਭ ਤੋਂ ਵਡਾ ਸ਼ਹਿਰ ਏਹੀ ਹੈ ਜਿਸਤਰਾਂ ਕਿ ਪਹਿਲੇ ਲਿਖਚੁਕੇ ਹਾਂ ਟੀਨ ਦੀਆਂ ਖਾਨਾਂ ਨਾਲ ਭਰਿਆ ਹੋਇਆ ਹੈ। (੨) ਦੂਸਰਾ ਕਲਾਂਗ ਏਹ ਬੰਦਰਗਾਹ ਹੈ। ਸਿੰਗਾ ਪੁਰ ਵਗੈਰਾ ਤੋਂ ਮਾਲ ਏਥੇ ਹੀ ਆਕੇ

ਉਤ੍ਰਦਾ ਹੈ। (੩) ਕੁਆਲਾ ਲੰਗਟ ਏਹ ਇਕ ਬੜਾ ਜ਼ਰੈਤੀ ਮੁਕਾਮ ਹੈ ਸੁਲਤਾਨ ਸਾਹਿਬ ਦੀ ਅਸਲੀ ਰਿਹਾਇਸ਼ਦੀ ਜਗਹ ਏਹੀ ਹੈ (੪) ਕੁਆਲਾ ਸਲੇਂਗੋਰ ਏਹ ਦੋਂਵੇ ਜ਼ਿਲੇ ਟੀਨ ਦੀਆਂ ਕਾਨਾਂ ਨਾਲ ਭਰੇ ਹੋਏ ਹਨ ਹਰ ਇਕ ਜ਼ਿਲਾ ਇਕ ਯੂਰਪੀਨ ਡਿਸਟਰਿਕਟ ਅਫਸਰ ਦੇ ਮਾਤੈਹਤ ਹੈ ਜਿਨਾਂਦੇ ਮਾਤੈਹਤ ਨੇਟਿਵ ਪੰਘੋਲੂ (ਮਲਾਈ ਨੰਬਰਦਾਰ) ਆਮ ਇੰਤਜ਼ਾਮ ਲਈ ਕਾਫੀ ਮਦਦ ਦੇਂਦੇ ਹਨ॥

**ਚੀਜ਼ਾਂ ਦੀ ਪੈਦਾਵਾਰ**—ਟੀਨ, ਚਮੜਾ, ਟਾਪੀਓਕਾ ਬੇਦ ਔਰ ਰਬੜ॥

**ਤਜਾਰਤੀ ਚੀਜ਼ਾਂ**—ਅਫ਼ੀਮ, ਨਿਮਕ, ਖੁਸ਼ਕ ਮੱਛੀ, ਚਾਵਲ, ਤੇਲ, ਤੰਬਾਕੂ ਚਾਹ, ਸ਼ਰਾਬ, ਅਤੇ ਹੋਰ ਵਲਾਇਤੀ ਚੀਜ਼ਾਂ ਕਪੜਾ ਵਗੈਰਾ॥ ਇਸ ਮੁਲਕ ਵਿਚ ਸੰਨ ੧੯੦੫ ਤੋਂ ਸਿਵਾਇ ਟੀਨ, ਅਫੀਮ, ਤੇ ਸ਼ਰਾਬ ਦੇ ਕਿਸੇ ਚੀਜ਼ ਤੇ ਮਸੂਲ ਨਹੀਂ ਏਸ ਇਲਾਕੇ ਵਿਚ ਕਿਤੇ ਕਿਤੇ ਕਾਹਵਾ, ਕਾਲੀ ਮਿਰਚ, ਗੰਨਾ, ਵੀ ਪੈਦਾ ਹੁੰਦਾ ਹੈ ਗਰਮ ਪਾਨੀ ਦੇ ਚਸ਼ਮੇ ਵੀ ਹੈਨ। ਕੁਆਲਾਲਮਪੁਰ ਵਿਚ ਟੀਨ ਦੀ ਕੱਚੀ ਧਾਂਤ ਪਿਘਲਾਨ ਦੇ ੨ ਤਿੰਨ ਵਡੇ ਕਾਰਖਾਨੇ ਹਨ॥

**ਆਬੋ ਹਵਾ**—ਦਰਮਿਆਨੀ ਤੇ ਮੋਹਤਦਿਲ ਹੈ॥

**ਅਖਬਾਰਾਂ ਤੇ ਬੰਕ**—ਕੁਆਲਾਲਮਪੁਰ ਵਿਚ ਸਿਵਾਇ ਗਵਰਮੈਂਟ ਗੈਜ਼ਟ ਦੇ ਇਕ ਅੰਗੇਜ਼ੀ ਅਖਬਾਰ ਮਲਾਯਾ ਨਾਮ

ਦੀ ਨਿਕਲਦੀ ਹੈ। ਏਥੇ ਇਕ ਸ਼ਾਖ਼ ਚਾਟਰਡ ਬੈਂਕ ਆਫ਼ ਇੰਡੀਆ ਅਸਟਰੇਲੀਆ ਵ ਚਾਈਨਾ ਦੀ ਭੀ ਹੈ ॥

## ਰਿਆਸਤ ਨਿਗਰੀ ਸੰਬੀਲਾਨ ਸੋਂਗੇ ਉਜਾਂਗ

ਨਿਗਰੀ ਸੰਬੀਲਾਨ ਦੇ ਅਸਲੀ ਮੈਹਨੇ ਮਜਮੂਆ ਨੌ ਰਿਆਸਤਹਾਇ ਮਾਲੂਮ ਹੁੰਦਾਹੈ ਕਿਸੇ ਜ਼ਮਾਨੇ ਵਿਚ ਏਹ ਇ-ਲਾਕਾ ਨੌ ਰਿਆਸਤਾਂ ਰਖਦਾ ਸੀ। ਲੇਕਨ ਹੁਨ ਏਸ ਵੇਲੇ ਸਿਰਫ਼ ਸਤ ਹਨ। ਜੈ ਹੋਲ ੧ ਬਮਤਨ ੨ ਸਰੀ ਮੁਨਾਨਤੀ ੩ ਜਮਪੋਲ ੪ ਰਮਬਾਊ ੫ ਸੁੰਗੇ ਉਜਾਂਗ ੬ ਜਿਲੀਬੂ ੭ ਏਹ ਸਤ ਮੁਕਾਮ ਜਜ਼ੀਰਾ ਨੁਮਾ ਮਲਾਯਾ ਦੇ ਅੰਦਰੂਨੀ ਹਿਸੇ ਕੋਹ-ਲਾਂਨੇ ਦੇ ਮੁਸਤਹਕ ਹਨ। ਨਿਗਰੀ ਸੰਬੀਲਾਨ ਦੇ ਸੁਮਾਲ ਮਸ਼ਰਕ ਵਿਚ ਰਿਆਸਤਪਾਹਾਂਗਮਗਰਬ ਵਿਚ ਮਲਾਕਾ ਜਨੂਬ ਵਿਚ ਰਿਆਸਤ ਜੋਹਰ ਪਹਿਲੇਪਹਿਲ ਪੰਜਮੁਕਾਮ ੧੯੯੨ ਈ: ਵਿਚ ਸਰਫ਼ਰੇਂਡਰਕ ਵੇਲਡ ਸਾਹਿਬਬ੍ਰਿਟਿਸ਼ਦੀ ਹਿਫਾਜ਼ਤ ਵਿਚ ਸਨ। ਔਰ ਸ਼ਰਾਇਤ ਨਾਮਾ ੧੩ ਜੋਲਾਈ ੧੯੯੯ ਇਕ ਰੈਜ਼ੀਡੈਂਸੀ ਦੇ ਨਾਮ ਤੇ ਮਸ਼ਹੂਰ ਹੋਏ ਅਤੇ ਆਖਰ ਦੋ ਮਕਾਮ ੧੯੯੫ ਵਿਚ। ਦਾਰੁਲਖ਼ਲਾਫੇ ਦਾ ਨਾਮ । ਸਰਮ ਬਾਨ ਹੈ ਜਿਥੇ ਸਾਹਿਬ ਬ੍ਰਿਟਿਸ਼ ਰੈਜ਼ੀਡੈਂਟ ਰਹਿੰਦੇ ਹਨ ਦਫਤ੍ਰ ਭੀ ਏਥੇ ਹੀ ਹਨ। ਏਥੋਂ ਦੇ ਸੁਲਤਾਨ ਦਾ ਨਾਮ ਹਿਜ਼ਹਾਈਨੈਸ ਤੁਨਕੂ ਮੁਹੰਮਦ ਸੀ, ਐਮ, ਜੀ ਤੁਨਕੂਹ ਅਨਤਾਹ ਦਾ ਪੁਤ੍ਰ

ਹੈ । ਯੋਗ ਡੀ ਪਰਤੂਆਨ ਬੂਸਾਰ ਨਗਰੀ ਸਮਬੀਲਾਨ, ਪੋਰਟ ਡਿਸਕਨ ( ਜੋ ਇਕ ਜ਼ਿਲਾ ਤੇ ਰੇਲਵੇ ਅਸਟੇਸ਼ਨ ਹੈ ) ਸਰਮ ਬਾਨ ਦੇ ਜਨੂਬ ਮਗ਼ਰਬ ਵਿਚ ਆਬਨਾਇ ਮਲਾਕਾ ਪਰ ਇਕ ਬੰਦਰਗਾਹ ਹੈ ਜਿਥੋਂ ਰੇਲ ਸ਼ੁਰੂ ਹੋਕੇ ਸਰਮ ਬਾਨ ਤੋਂ ਗੁਜ਼ਰਦੀ ਹੋਈ ਕੁਆਲਾਲਮਪੁਰ ਰੇਲਵੇ ਲਾਈਨਦੇਨਾਲਮੁਕਾਮ ਕੰਜਾਂਗ ਵਿਚ ਜੋ ਕੁਆਲਾਲਮਪੁਰਤੋਂਤਕਰੀਬਨ੨੨ ਮੀਲਤੇ ਹੈ ਮਿਲ ਜਾਂਦੀ ਹੈ । ਏਸ ਇਲਾਕੇ ਵਿਚ ਇਕ ਦਰਯਾ ਭੀ ਹੈ ਜਿਸ ਦਾ ਨਾਮ ਦਰਯਾ ਲਿੰਗੀ ਹੈ । ਇਹਨਾਂ ਇਲਾਕਿਆਂ ਵਿਚ ਭੀ ਅਕਸਰ ਟੀਨ ਦੀਆਂ ਕਾਨਾਂ ਹਨ। ਕਾਹਵੇ ਦੀ ਪੈਦਾ ਵਾਰ ਸ਼ੁਰੂ ਹੈ। ਆਬੋਹਵਾ ਦਰਮੀਆਨੀ ਮੋਹਤਦਿਲ ਹੈ ॥

# ਰਿਆਸਤ ਪਾਹਾਂਗ

ਏਹ ਰਿਆਸਤ ਹੱਦ ਤ੍ਰਿੰਗਾਨੂ ਅਤੇ ਰਿਆਸਤ ਜੌਹਰ ਦੇ ਦਰ-ਮਿਆਨ ਵਾਕਿਆ ਹੈ ਅਤੇ ਜਜ਼ੀਰਾ ਨੁਮਾ ਮਲਾਯਾ ਦੀ ਮਸ਼ਰਕੀ ਹੱਦ ਦੀ ਤਰਫ਼ ਫੈਲੀ ਹੋਈ ਹੈ ਇਸ ਰਿਆਸਤ ਦੇ ਦਾਰੁਲਖ-ਲਾਫ਼ੇ ਦਾ ਨਾਮ ਪੈਕਨ ਹੈ। ਲੇਕਨ ਦਫ਼ਤਰ ਵਗੈਰਾ ਕੁਆਲਾ ਲਿਪਸ ਵਿਚਹਨ ਜਿਥੇਕਿ ਬ੍ਰਿਟਸ਼ਰੇਜ਼ੀਡੈਂਟਕਾਇਮ ਹਨ ਏਥੇ ਇਕ ਦਰਯਾ ਬਨਾਮ ਦਰਯਾਇ ਪਾਹਾਂਗ ਭੀ ਵਗਦਾ ਹੈ। ਏਸ ਰਿਆਸਤ ਵਿਚ ਸੋਨੇ ਤੇ ਟੀਨ ਦੀਆਂ ਕਾਨਾਂ ਬਹੁਤ ਹਨ । ਆਬੋਹਵਾ ਨਾਕਸ। ਰਿਆਸਤ ਪਾਹਾਂਗ ਪਹਾੜੀ ਮੁਕਾਮਾਂ ਵਿਚੋਂ

ਹੈ। ਹਿਜ਼ਹਾਈਨੈਸ ਐਹਮਦ ਮੁਅਜ਼ਮ ਸ਼ਾਹ ਇਬਨ ਮਰਹੂਮ ਅਲੀ ਕੇ, ਸੀ, ਐਮ, ਜੀ ਏਥੋਂ ਦੇ ਸੁਲਤਾਨ ਹਨ।

## ਰਿਆਸਤ ਜੌਹਰ

ਏਹ ਇਕ ਖੁਦ ਮੁਖਤਾਰ ਰਿਆਸਤ ਜਜ਼ੀਰਾ ਨੁਮਾ ਮਲਾਯਾ ਦੇ ਜਨੂਬ ਵਿਚ ਵਾਕਿਆ ਹੈ। ਲੇਕਨ ਬਾਹਰ ਦੇ ਹਿਫ਼ਾਜ਼ਤ ਤੇ ਅਮਨ ਲਈ ਬ੍ਰਿਟਸ਼ ਰਾਜ ਦੇ ਹਥ ਵਿਚ ਹੈ ਇਸਦੇ ਮੌਜੂਦਾ ਸੁਲਤਾਨ ਦਾ ਨਾਮ ਇਬਰਾਹੀਮ ਕੇ, ਸੀ, ਐਮ, ਜੀ ਇਬਨੁਲ ਮਰਹੂਮ ਸੁਲਤਾਨ ਅਬੂਬਕਰ ਹੈ। ਏਹਨਾਂ ਦਾ ਸੰਨ ਵਿਲਾਦਤ ੧੮੭੩ ਈਸਵੀ, ਤੇ ਸੰਨ ਤਖਤ ਨਸ਼ੀਨੀ ੨ ਨਵੰਬਰ ੧੮੯੫ ਈਸਵੀ ਹੈ ਤੇ ਦੋ ਪ੍ਰਾਈਵੇਟ ਸੈਕ੍ਰੇਟਰੀ ਹਨ ਇਕ ਮਲਾਈ ਤੇ ਇਕ ਅੰਗ੍ਰੇਜ਼ੀ ਏਹ ਰਿਆਸਤ ਜਜ਼ੀਰਾ ਸੰਗਾਪੁਰ ਦੇ ਸ਼ੁਮਾਲ ਮਸ਼ਰੱਕ ਵਿਚ ਹੈ। ਅਤੇ ਸ਼ਹਿਰ ਸੰਗਾਪੁਰ ਤੋਂ ਤਕਰੀਬਨ ੧੪ ਮੀਲ ਦੇ ਫ਼ਾਸਲੇ ਤੇ ਵਾਕਿਆ ਹੈ। ਇਸ ਰਸਤੇ ਦਾ ਹੁਨ ਰੇਲ ਦੇ ਜ਼ਰੀਏ ਸਫ਼ਰ ਹੁੰਦਾ ਹੈ। ਅੰਗ੍ਰੇਜ਼ੀ ਹਿਕਮਤ ਤੇ ਤਅੱਲਕ ਨੇ ਰਿਆਸਤ ਦੀ ਕਾਯਾਂ ਪਲਟ ਦਿਤੀ ਹੈ। ਯੂਰਪੀਨ ਫੈਸ਼ਨ ਦੀ ਇਮਾਰਤ ਹਰ ਜਗਹ ਨਜ਼ਰ ਆਂਵਦੀ ਹੈ। ਇਸਦੇ ਦਾਰੁ-ਲਖ਼ਲਾਫ਼ੇ ਦਾ ਨਾਮ ਜੌਹਰ ਬਾਰੂ ( ਜੌਹਰ ਨੌ ) ਹੈ ਜੋ ਇਕ ਨਵੀਂ ਵਸਤੀ ਹੈ। ਪਹਿਲੇ ਜੌਹਰ ਲਾਮਾ ( ਜੌਹਰ ਪੁਰਾਨਾ ) ਸੀ। ਓਹ ਆਬਨਾਈ ਹਿੱਸਾ ਜੋ ਜਜ਼ੀਰਾ ਸੰਗਾਪੁਰ ਤੇ ਰਿਆਸਤ

ਜੌਹਰ ਦੀਆਂ ਹੱਦਾਂ ਨੂੰ ਜੁਦਾ ਕਰਦਾ ਹੈ। ਛੋਟੇ ਛੋਟੇ ਅਗਨ-ਬੋਟਾਂ ਨਾਲ ਸਜਿਆ ਅਕਸਰ ਨਜ਼ਰ ਆਂਵਦਾ ਹੈ। ਕੁਲ ਆਬਾਦੀ ਦੋ ਲਖ ਹੈ ਜਿਸਦਾ ⅔ ਹਿੱਸਾ ਚੀਨੀ ਲੋਕ ਹਨ। ਬਾਕੀ ਮਲਾਈ ਤੇ ਜਾਵਾਨੀ ਲੋਕ ਹੱਨ । ਆਮਕਾਰ ਦੋਕਾਨਦਾਰੀ ਤੇ ਸੌਦਾਗਰੀ ਵਗੈਰਾ ਚੀਨੀ ਸੌਦਾਗਰਾਂ ਦੇ ਹਥ ਵਿਚ ਹੈ। ਇਸ ਜ਼ਮੀਨ ਵਿਚ ਵਿਚ ਲੋਹਾ, ਟੀਨ, ਅਤੇ ਕਿਤੇ ਕਿਤੇ ਸੋਨਾ ਭੀ ਹੈ । ਲੇਕਨ ਕਾਨਾਂ ਖੋਦਨ ਦਾ ਇੰਤਜ਼ਾਮ ਅਜੇ ਤਕ ਏਥੇ ਨਹੀਂ ਹੋਯਾ। ਸਾਰਾ ਇੰਤਜ਼ਾਮ ਮਲਾਈ ਆਹਲਾ ਅਫ਼ਸਰਾਂ ਦੇ ਹੱਥ ਵਿੱਚ ਹੈ ਹੇਠ ਲਿਖੇ ਚਾਰ ਆਹਲਾ ਉਹਦਿਆਂ ਤੇ ਅੰਗ੍ਰੇਜ਼ੀ ਸਾਹਿਬਾਨ ਹੀ ਕਾਇਮ ਹਨ । (੧) ਓਹਦਾ ਮੋਤੀਯਨ ਸੁਪ੍ਰੈਂਟੈਂਡੈਂਟ (ਬਹਿਰੀ ਸੁਪ੍ਰੈਂਟੈਂਡੈਂਟ) (੨) ਕਮਾਂਡੈਂਟ ਆਫ਼ ਦੀ ਜੌਹਰ ਫੋਰਸ, (ਲਸ਼ਕਰ ਜੌਹਰ ਦਾ ਕਮਾਨੀਅਰ) (੩) ਪੋਸਟ ਮਾਸਟਰ ਜਨਰਲ (੪) ਸੀਨੀਅਰ ਮੈਡੀਕਲ ਆਫ਼ੀਸਰ, ਏਹਨਾਂ ਦੇ ਤਮਾਮ ਮਾਤੈਹਤ ਡਾਕਟਰ ਭੀ ਅੰਗ੍ਰੇਜ਼ ਹਨ ਕੋਈ ਦੂਸਰੀ ਕੌਮ ਨਹੀਂ, ਇਸ ਮੈਹਕਮੇ ਵਿਚ ਮਲਾਈ ਇੰਤਜ਼ਾਮ ਨੂੰ ਕੋਈ ਦਖਲ ਨਹੀਂ। ਅੰਗ੍ਰੇਜ਼ੀ ਹਿੰਮਤ ਦੇ ਸਬਬ ਏਥੇ ਸਾਬੂਦਾਨਾ, ਤਮਾਕੂ, ਕਾਹਵਾ, ਚਾਹ, ਅਤੇ ਕੋਕੋ ਭੀ ਪੈਦਾ ਹੋਨ ਲਗ ਪਿਆ ਹੈ ॥

---

# ਨੀਦਰਲੈਂਡਜ਼ ਇੰਡੀਆਂ, ਮਕਬੂਜ਼ਾਤ ਡਚ

ਏਸ਼ਯਾਈ ਮਕਬੂਜ਼ਾਤ ਡੱਚ ਜੋ ਮਜਮਾਉਲ ਜਜ਼ਾਇਰ ਹਿੰਦ ਵਿਚ ਵਾਕਿਆ ਹਨ ਬਹੁਤ ਸਾਰੇ ਹੈਂ। ਲੇਕਿਨ ਏਹਨਾਂ ਵਿਚ ਮਸ਼ਹੂਰ ਏਹ ਹਨ (੧) *ਸੋਮਾਟਰਾ ਸਮੇਤ ਇਰਦ ਗਿਰਦ ਦੇ ਜਜ਼ੀਰਿਆਂ ਦੇ (੨) ਮਜਮਉਲ ਜਜ਼ਾਇਰ ਬਨਤੰਗ ਯਾ ਮਜਮਉਲ ਜਜ਼ਾਇਰ ਰੀਅਵ ( ਮਲਾਈ ਜਬਾਨ ਵਿਚ ਬਨਤੰਗਦੇ ਮੈਹਨੇ "ਸਤਾਰਾ" ਲਫ਼ਜ਼ ਰੀਅਵ ਯਾ ਰਾਅਵ ਸੰਸਕ੍ਰਿਤ ਹੈ) (੩) ਮਜਮਾਉਲ ਜਜ਼ਾਇਰ ਲੰਗਾ। (੪) ਜਜ਼ੀਰਾ ਕਰੀਮੂ (੫) ਤਮਬੀਲਾਨ (੬) ਆਨਮਬਾਸ (੭) ਜਜ਼ਾਇਰ ਨਾਟੂਈਨਾ (੮) ਜਜ਼ਾਇਰ ਬੰਕਾ ਵ ਬਿਲਟਨ (੯) ਜਾਵਾ ਮੁਡੀਰਾ (੧੦) ਜਨੂਬੀ ਹਿੱਸਾ ਬੋਰਨੀਉ (੧੧) ਸਲੀਬਸ (੧੨) ਓਹ ਤਮਾਮ ਜਜ਼ੀਰੇ ਛੋਟੇ ਜੋ ਜਾਵਾ ਤੇ ਬੋਰਨੀਊ ਦੇ ਪੂਰਬ ਵਿਚ ਵਾਕਿਆ ਹਨ। ਸਿਵਾਇ ਜਜ਼ੀਰਾ ਤੀਮੂਰ ਦੇ ਪੂਰਬੀ ਹਿਸੇ ਦੇ ਜਿਸ ਦਾ ਨਾਮ ਤੀਮੂਰ ਦਿਲੀ ਹੈ। ਏਹਨਾਂ ਕੁਲ ਕਬਜ਼ਿਆਂ ਦੀ ਹੱਦ ਪਛਮ ਨਿਯੋਗਨੀ ਤਕ ਫੈਲੀ ਹੋਈ ਹੈ। ਏਹਨਾਂ ਜਜ਼ੀਰਿਆਂ ਨੂੰ ਮੈਂਡਾ ਭੀ ਕੈਂਹਦੇ ਹਨ। ਏਹਨਾਂ ਜਜ਼ੀਰਿਆਂ ਵਿਚ ਸਿਵਾਏ ਯੂਰਪੀਨ ਕੌਮਾਂ ਦੇ ਦੂਸਰੀਆਂ ਕੌਮਾਂ ਭੀ ਬਹੁਤ ਹਨ। ਜੇਹਾ ਕਿ ਹਾਫ਼ ਕਾਸਟ (ਯੋਰੇਸ਼ਨ) ਆਰਮਨੀ ਲੋਗ, ਜਾਪਾਨੀ, ਲੇਕਨ ਏਹਨਾਂ ਦੀ ਇਜ਼ਤ ਕਰੀਬਨ ਦੂਸਰੀ ਕੌਮਾਂ ਯੂਰਪੀਨ ਦੇ ਬਰਾਬਰ ਕੀਤੀ ਜਾਂਦੀ ਹੈ। ਬਾਕੀ ਤਮਾਮ ਅਸਲੀ ਰਹਿਨ ਵਾਲੇ ( ਜਾਵਾਨੀ

---

*ਸੋਮੈਤਰਾ ਦਾ ਬਿਗੜਿਆ ਹ।

ਮਲਾਈ) ਗੈਰ ਮੁਲਕ ਦੇ ਰਹਿਨ ਵਾਲਿਆਂ ਸਮੇਤ (ਚਿਨੀ ਕਿਲੰਗ (*ਤਾਮਿਲ ਵ ਮਦਰਾਸੀ) ਅਰਬੀ ਹਿੰਦੁਸਤਾਨੀ ਖਾਸਕਰ ਪੰਜਾਬੀ, ਅਫਰੀਕਾ ਦੇ ਹਬਸ਼ੀ, ਮੂਰਜ਼) ਇਕ ਜੁਮਲੇ ਵਿਚ ਗਿਨੇ ਜਾਂਦੇ ਹਨ। ਸਭ ਤੋਂ ਜਿਆਦਾ ਅਬਾਦੀ ਚੀਨੀ ਲੋਕਾਂ ਦੀ ਹੇ। ਕਿਉਂਕਿ ਸਭ ਕੰਮ ਵਗੈਰਾ ਏਹਨਾਂ ਦੇ ਹੀ ਹੱਥ ਵਿਚ ਹੈ। ਜਾਵਾ ਤੇ ਮਡੀਰਾ ਬੜੇ ਬੜੇ ਭਾਰੀ ਮੁਕਾਮ ਹਨ। ਏਹਨਾਂ ਦੇ ਇਲਾਕਿਆਂ ਵਿਚ ਅਰਬੀ ਤੇ ਹਬਸ਼ੀ ਲੋਗ ਬਹੁਤ ਨਜ਼ਰ ਆਂਵਦੇ ਹਨ। ਜਾਵਾ ਦੇ ਨਜ਼ਦੀਕ ਦੇ ਦੋ ਜਜ਼ੀਰਿਆਂ ਛੋਟਿਆਂ †ਬਾਲੀ ਵ ਲੋਮਬੋਕ ਵਿਚ ਪੁਰਾਨੇ ਆਰਯਾ ਲੋਕ ਭੀ ਹੁਨ ਤਕ ਰਹਿੰਦੇ ਹਨ॥

ਅਰਬੀ ਤੇ ਹਿੰਦੀ ਲੋਕ ਸੌਦਾਗਰੀ ਦਾ ਕੰਮ ਕਰਦੇ ਹਨ। ਕਰੀਬਨ ਪੰਜਾਹ ਹਜ਼ਾਰ ਚੀਨੀ ਕੁਲੀ ਸੋਮਾਟਰਾ ਦੇ ਪੂਰਬੀ ਕਿਨਾਰੇ ਤੇ ਜੋ ਤਮਾਕੂ ਦੇ ਖੇਤ ਤੇ ਕਾਰਖਾਨੇ ਹਨ ਓਹਨਾਂ ਵਿਚ ਕੰਮ ਕਰਦੇ ਹਨ। ਅਤੇ ਹਜ਼ਾਰਾਂ ਚੀਨੀ ਵੰਕਾ ਵ ਬਲਟਾਨ ਵਿਚ ਟੀਨ ਦੀਆਂ ਖਾਨਾਂ ਪਰ ਸਰਕਾਰ ਅੰਗ੍ਰੇਜ਼ੀ ਦੀ ਬਦੌਲਤ ਪੇਟ ਪਾਲਨਾ ਕਰਦੇ ਹਨ। ਏਸ ਜਗਾਹ ਦੇ ਰਹਿਨ ਵਾਲੇ ਅਸਲੀ ਲੋਕ ਜੰਗਲ ਦੀ ਸਫਾਈ ਤੇ ਜਮੀਨਾਂ ਦੇ ਪੁਟਨ ਤੇ ਗੋਡਨ ਦਾ ਕੰਮ ਕਰਦੇ ਹਨ॥

---

*ਤਾਮਲ ਵ ਮਦਰਾਸੀ ਲੋਕਾਂ ਨੂੰ ਕਿਲੰਗ ਬੋਲਿਆ ਜਾਂਦਾ ਹੈ।
†ਬਾਲੀ ਦਾ ਦੂਸਰਾ ਨਾਮ ਜਾਵਾ ਖੁਰਦ ਭੀ ਹੈ॥

# ਤਾਰੀਖ਼ੀ ਵਾਕਿਆਤ ਵ ਹਾਲਾਤ

੧੬੦੦ ਈਸਵੀ ਵਿਚ ਡੱਚ ਵਾਲਿਆਂ ਦਾ ਪੈਰ ਏਹਨਾਂ ਜਜ਼ੀਰਿਆਂ ਵਿਚ ਪੈਣਾ ਸ਼ੁਰੂ ਹੋਯਾ ਸੀ। ਇਸ ਵਕਤ ਏਥੇ ਪੁਰਤਗੇਜ਼ਾਂ ਦਾ ਦਖ਼ਲ ਭੀ ਕਮਜ਼ੋਰ ਹਾਲਤ ਵਿਚ ਸੀ ਇਸ ਲਈ ਡੱਚਾਂ ਨ ਅਪਨੀ ਤਾਕਤ ਵਧਾਨ ਲਈ ਤੇ ਸੁਖਤਾਈ ਕਰਨ ਲਈ ਇਕ ਕੰਪਨੀ ਬਨਾਮ "ਦੀ ਡੱਚ ਈਸਟ ਇੰਡੀਅਨ ਕੰਪਨੀ" ੧੬੦੨ ਈਸਵੀ ਵਿਚ ਕਾਇਮ ਕਰ ਲਈ। ਪਹਿਲੇ ਪਹਿਲੇ ਏਹ ਲੋਕ ਸੌਦਾਗਰੀ ਤਰੀਕਾ ਜਿਹਾਕਿ ਯੂਰਪੀਨਾਂ ਦਾ ਅਜ ਤਕ ਤਰੀਕਾ ਹੈ ਏਹਨਾਂ ਜਜ਼ੀਰਿਆਂ ਦੇ ਅੰਦਰ ਦਾਖ਼ਲ ਹੋਏ ਲੇਕਿਨ ਕੰਪਨੀ ਨੇ ਪੂਰੇ ਤੌਰ ਤੇ ਇੰਤਜ਼ਾਮ ਕਰਕੇ ਹੌਲੀ ਹੌਲੀ ਇਧਰ ਉਧਰ ਹਕੂਮਤ ਦੇ ਨਿਸ਼ਾਨ ਜ਼ਾਹਰ ਕਰਨੇ ਸ਼ੁਰੂ ਕਰ ਦਿਤੇ ਬਲਕਿ ਦੂਰ ਦੂਰ ਦੇ ਕੁਝ ਹਿਸਿਆਂ ਤੇ ਕਬਜ਼ਾ ਕਰਨ ਦੀ ਕੋਸ਼ਸ਼ ਵੀ ਕਰਲਈ। ਏਥੋਂ ਤਕ ਕਿ ਜਾਵਾ ਅਤੇ ਮੌਲੂਕਸ ਵਿਚ ਕੁਝ ਹਿੱਸਾ ਫਤੇਹ ਕਰਲਿਆ। ਏਹਨਾਂ ਨੇ ਆਪਨਾ ਪਹਿਲਾ ਮੁਕਾਮ ਪਨਾਹ (ਕਿਲਾ) ਸ਼ਹਿਰ ਬਿਨਤਾਮ ਵਿਚ ਕਾਇਮ ਕੀਤਾ। ਇਸਦੇ ਬਾਦ ਜਕਾਤਰਾ (ਏਹ ਲਫ਼ਜ਼ ਸੰਸਕ੍ਰਿਤ ਔਰ ਜਗਾਤਰਾ ਹੈ, ਕਿਉਂਕਿ ਕਿਸੇ ਵਕਤ ਏਹ ਮੁਕਾਮ ਬੜਾ ਮਸ਼ਹੂਰ ਰੈਹ ਚੁਕਾ ਹੈ ਜਿਥੇ ਕਿ ਪਹਿਲੇ ਗਵਰਨਰ ਜਨਰਲ ਜੇ, ਪੀ, ਕੌਨ ਸਾਹਿਬ ਨੇ ਇਕ ਕਿਲਾ ੧੬੧੯ ਈਸਵੀ ਵਿਚ ਬਨਾਯਾ ਅਤੇ ਇਸਦਾ ਨਾਮ

ਬਟਾਵੀਯਾ ਰਖਿਆ। ਏਹ ਬਟਾਵੀਯਾ ਮੁਕਾਮ ਏਹਨਾਂ ਸਾਰਿਆਂ ਡੱਚ ਜਜ਼ੀਰੇਆਂ ਦਾ ਤਖਤ ਹਕੂਮਤ ਹੈ। ਬਹੁਤ ਮੁੱਦਤ ਤਕ ਕੰਪਨੀ ਦਾ ਇਕਬਾਲ ਬੜੇ ਜ਼ੋਰ ਸ਼ੋਰ ਵਿਚ ਰਿਹਾ। ਮਗਰ ਅਖ਼ੀਰ ਜੇਹਾ ਕਿ ਕਹਾਵਤ ਹੇ "ਹਰ ਕਮਾਲੇ ਰਾਜ਼ਵਾਲੇ" ਘਟਦੀ ਦੇ ਨਿਸ਼ਾਨ ਜ਼ਾਹਰ ਹੋਨ ਲਗ ਪਏ। ਏਸਦਾ ਸਬਬ ਸ਼ਾਇਦ ਸਰਮਾਏ ਦੀ ਕਮੀ ਸੀ। ਜਦ ਤਕ ਖਜ਼ਾਨਾ ਪੁਰ ਸੀ ਕੰਪਨੀ ਨੇ ਬਗੈਰ ਸੋਚੇ ਅਨਾਧੁੰਦ ਖਰਚ ਕਰਨਾ ਸ਼ੁਰੂ ਰਖਿਆ। ਜਦ ਮਾਲੂਮ ਹੋਯਾ ਕਿ ਕੰਪਨੀ ਦਿਨ ਬਦਿਨ ਖਰਚੋਂ ਜ਼ੇਰ ਬਾਰ ਹੋ ਰਹੀ ਹੈ ਤਾਂ ਆਖਰ ਕਾਰ ੧੮੦੦ ਈਸਵੀ ਵਿਚ ਸਟੇਟਸ ਜਨਰਲ ਨੇ ਇਸ ਜਮਾਇਤ ਨੂੰ ਤੋੜ ਦਿੱਤਾ ਅਤੇ ਤਮਾਮ ਇੰਤਜਾਮ ਆਪਨੇ ਹੱਥ ਵਿਚ ਲੈ ਲਿਆ। ਇਸ ਮੋਹਲਤ ਵਿਚ ਬਰਟਨ ਵਾਲਿਆਂ ਨੇ ਭੀ ਫ਼ਰਾਂਸ ਤੇ ਨੀਦਰ ਲੈਂਡਜ਼ ਨਾਲ ਜੰਗ ਕਰਕੇ ਡਚ ਵਸਤੀਆਂ ਦਾ ਕੁਝ ਹਿੱਸਾ ਅਪਨੇ ਇਖਤਯਾਰ ਵਿਚ ਕਰ ਲਿਆ ਹੋਇਆ ਸੀ। ਸੰਨ ੧੮੦੨ ਈਸਵੀ ਦੇ ਅਹਿਦਨਾਮਾ (ਜੋ ਮੁਕਾਮ ਏਮਨਜ਼ ਵਿੱਚ ਵਰਤਿਆ ਗਿਆ ਸੀ) ਦੇ ਲਿਹਾਜ਼ ਨਾਲ ਵਸਤੀ ਸੇਲੂਨ ਯਾਦ ਰਹੇ ਕਿ ਉਸ ਵੇਲੇ ਇਲਾਕਾ ਡੱਚ ਕੀਪ ਆਫ਼ ਗੁਡਹੋਪ ( ਰਾਸ ਉਮੈਦ ) ਤਕ ਫੈਲਿਆ ਹੋਇਆ ਸੀ ) ਦੇ ਬਾਕੀ ਕੁਲ ਵਸਤੀਆਂ ਬਟਾਵੀਅਨ ਸਲਤਨਤ ਜਮਹੂਰੀ ਦੇ ਸਪੁਰਦ ਕੀਤੀਆਂ ਗਈਆਂ। ਲੇਕਨ ਇਸਦੇ ਥੋੜੀ ਮੁੱਦਤ ਬਾਦ ਇਕ ਬੜੀ ਭਾਰੀ ਲੜਾਈ ਇੰਗਲਿਸ਼ ਤੇ ਡੱਚ ਦੀ ਆਪਸ ਵਿਚ ਹੋਈ ਜਿਸ ਵਿੱਚ ਡੱਚਾਂ ਨੂੰ ਆਪਨੀਆਂ ਕੁਲ ਵਸਤੀਆਂ

ਛਡਨੀਆਂ ਪਈਆਂ । ਸੰਨ ੧੮੧੬ ਵਿਚ ਨਿਪੋਲੀਯਨ ਬੂਨਾ ਪਾਰਟ ਦੀ ਸ਼ਕਸਤ ਦੇ ਬਾਦ ਏਹਨਾਂ ਵਸਤੀਆਂ ਦਾ ਇਕ ਬੜਾ ਹਿੱਸਾ ਫੇਰ ਬਟਾਵੀਅਨ ਸਲਤਨਤ ਦੇ ਸਪੁਰਦ ਕੀਤਾ ਗਿਆ। ਅਤੇ ਅਹਿਦ ਨਾਮਾ ਲੰਡਨ ਦੇ ਲਿਹਾਜ਼ ਨਾਲ ੧੭ ਮਾਰਚ ਸੰਨ ੧੮੨੪ ਈਸਵੀ ਜਦਕਿ ਮਲਾਕਾ ( ਜੋ ਉਸ ਵੇਲੇ ਇਲਾਕਾ ਡੱਚ ਵਿਚ ਸੀ ) ਅਤੇ ਬ੍ਰਿਟਿਸ਼ ਬਸਤੀ ਇਨਕੋਲੀ-ਅਨ ( ਜੋ ਸੋਮਾਟਰਾ ਵਿਚ ਹੈ ) ਦੀ ਤਬਦੀਲੀ ਹੋਈ । ਹਰ-ਤਰਹ ਦਾ ਅਰਾਮ ਹੋਗਿਆ ॥

**ਇੰਤਜ਼ਾਮ**—ਨੀਦਰ ਲੇਂਡਜ਼ ਇੰਡੀਆ ਦਾ ਇੰਤਜ਼ਾਮ ਮਲਕਾ ਨੀਦਰ ਲੇਂਡਜ ਦੇ ਨਾਮ ਤੇ ਇਕ ਗਵਰ-ਨਰ ਜਰਨਲ ਦੇ ਜ਼ਰੀਏ ਅਮਲ ਵਿਚ ਆਗਿਆ ਹੈ ਏਸ ਗਵਰਨਰ ਜਰਨਲ ਦੇ ਮਾਤੈਹਤ ਹੋਰ ਕਿਤਨੇਹੀ ਹਾਕਮ ਹਨ ਏਹਨਾਂ ਜਜ਼ੀਰਿਆਂ ਦੇ ਅਸਲੀ ਰਹਿਨਵਾਲਿਆਂ ਨੇ ਰਿਵਾਜ ਨੂੰ ਭੀ ਕੁਲਅਖ਼ਤਿਆਰ ਬਰਾਏ ਨਾਮ ਦੇਕਰ ਇੰਤਜ਼ਾਮ ਦਾ ਕੰਮ ਲਿਆਜਾਂਦਾ ਹੈ । ਐਸੇ ਉਹਦੇ ਦਾਰਾਂ ਦਾ ਖ਼ਤਾਬ "*ਵੀਡੋਨੋ" ਹੈ ( ਏਹ ਸੰਸਕ੍ਰਿਤ ਦਾ ਬਿਗੜਿਆ ਹੋਇਆ ਲਫ਼ਜ਼ ਹੈ । ਸੁਪਰੀਮ ਕੋਰਟ ਬਟਾਵੀਯਾ ਵਿਚ ਹੈ। ਔਰ ਕੋਰਟ ਆਫ਼ ਜਸਟਿਸ ਮੁਕਾਮ ਬਟਾਵੀਯਾ, ਸਮਾਰਿੰਗ, ਸੋਰਾਬੀਆ, ਪਡਾਂਗ ਔਰ ਮਕਾਸਰ ਵਿਚ ਹੈਜ਼ੀਡੈਨਸ਼ਲਕੋਰਟ ਸਿਵਾਇ ਮਕਾਸਰ ਦੇ ਬਾਕੀ ਤਮਾਮ

*ਅਸਲ ਵਿਦਾਵਾਨ ਯਾ ਵਿਦਵਾਨੋ ਹੈ ॥

ਰੈਜ਼ੀਡੈਨਸੀਓਂ ਵਿਚ। ਕੋਰਟਸ ਆਫ ਜਸਟਿਸ ਦੇਸੀਆਂ ਲਈ ਕੁਲ ਜ਼ਿਲਿਆਂ ਅਤੇ ਰੈਜ਼ੀਡੈਨਸਿਜ਼ ਵਿਚ ਹਨ। ਏਹਨਾਂ ਕੋਰਟਾਂ ਦੇ ਮੁਖਤਲਿਫ ਨਾਮ ਹਨ ਜਿਹਾਕੁ ਲੈਂਡ ਰਾਅਦ, ਰਾਤਪ, ਪ੍ਰੈਆਤਨ ਵਗੈਰਾ॥

**ਆਬਹਵਾ**—ਪਾਨੀ ਕਰੀਬਨ ਉਮਦਾ ਹਵਾ ਮਰਤੂਬ ਲੇਕਨ ਬੜੇ ਬੜੇ ਜਜ਼ੀਰਿਆਂ ਦੇ ਅੰਦਰਲੇ ਹਿੱਸਿਆਂ ਦੀ ਹਵਾ ਕੁਛ ਖੁਸ਼ਕ ਹੈ । ਏਹਨਾਂ ਜਜ਼ੀਰਿਆਂ ਦੇ ਬਾਜੇ ੨ ਪਹਾੜੀ ਹਿੱਸਿਆਂ ਤੇ ਇਤਨੀ ਸਰਦੀ ਪੈਂਦੀ ਹੈ ਕਿ ਪਾਨੀ ਜਮ ਜਾਂਦਾ ਹੈ। ਬਾਰਸ਼ ਦਾ ਕੋਈ ਖਾਸ ਮੌਸਮ ਨਹੀ। ਮੈਦਾਨਾਂ ਅਤੇ ਹੇਠਲੇ ਹਿੱਸਿਆਂ ਵਿਚ ਬਹੁਤ ਗਰਮੀ ਪੈਂਦੀ ਹੈ। ਏਹਨਾਂ ਜਜ਼ੀਰਿਆਂ ਦੀ ਜ਼ਮੀਨ ਬੜੀ ਜ਼ਰਖੇਜ਼ ਹੈ। ਅਤੇ ਫਸਲ ਵਗੈਰਾ ਦੀ ਪੈਦਾਵਾਰ ਬਹੁਤ ਹੀ ਅੱਛੀ ਹੈ। ਜਾਵਾ ਔਰ ਮਦੋਰਾ ਵਿਚ ਚਾਵਲ ਅਤੇ ਧਾਂਜ ਬਹੁਤ ਹੁੰਦੇ ਹਨ ਏਥੋਂ ਹੋਰ ਦੇਸਾਂ ਨੂੰ ਭੀ ਵਿਕਨ ਲਈ ਜਾਂਦੇ ਹਨ। ਮਕਈ ਭੀ ਹੁੰਦੀ ਹੈ ਲੇਕਨ ਬਾਹਰ ਨਹੀਂ ਜਾਂਦੀ ਜਾਵਾ ਸੋਮਾਟਰਾ, ਬਾਲੀ ਤੇ ਸਲੀਬਸ ਵਿਚ ਕਾਹਵਾ ( ਕਾਫ਼ੀ ) ਬੇ ਅੰਦਾਜ਼ਾ ਪੈਦਾ ਹੁੰਦੀ ਹੈ। ਅਤੇ ਦੂਸਰੇ ਮੁਲਕਾਂ ਨੂੰ ਭੇਜੀ ਜਾਂਦੀ ਹੈ। ਚਾਹ, ਚੀਨੀ ( ਖੰਡ ) ਜਾਵਾ ਤੋਂ ਭੇਜੀ ਜਾਂਦੀ ਹੈ। ਕਾਲੀ ਤੇ ਸੁਫੈਦ ਗੋਲ ਮਿਰਚ ਲੰਪੋਂਗਦੇ ਜ਼ਿਲਿਆਂ ( ਜੋ ਸੋਮਾਟਰਾ ਦਾ ਇਕ ਹਿੱਸਾ ਹਨ ) ਵਿਚ ਬੇ ਓੜਕ ਪੈਦਾ ਹੁੰਦੀ ਹੈ। ਦਾਰਚੀਨੀ ਤੇ ਤਮਾਕੂ ਜਾਵਾ ਵ ਸੋਮਾਟਰਾ ਵਿਚ ਹੱਦ ਤੋਂ ਜਿਆਦਾ ਪੈਦਾ ਹੁੰਦੇ ਹਨ। ਅਤੇ ਦੂਸਰੇ ਮੁਲਕਾਂ ਨੂੰ ਜਾਂਦੇ ਹਨ। ਏਹਨਾਂ ਦੇ

ਜਗਾਹਾਂ ਵਿਚ ਤਮਾਕੂ ਦੇ ਖੇਤ ਬਹੁਤ ਨਜ਼ਰ ਆਉਂਦੇ ਹਨ। ...ਫਲ ਮੌਲੁਕਸ ਤੋਂ ਦੂਸਰੇ ਮੁਕਾਨਾਂ ਨੂੰ ਜਾਂਦਾ ਹੈ॥

**ਮਗਬੀਰ**—ਸੋਮਾਟਰਾ ਵ ਰੀਅਵ ( ਰਾਉਵ ) ਦੀ ਜਿਨਸ ਨਕਾਸ ਹੈ ਕਈ ਜਜ਼ੀਰਿਆਂ ਵਿਚ ਸਾਬੂਦਾਨਾ ਤੇ ਨੀਲ ਭੀ ਪੈਦਾ ਹੁੰਦਾ ਹੈ ਅਤੇ ਹੋਰ ਦੇਸਾਂ ਨੂੰ ਜਾਂਦਾ ਹੈ। ਗਮ ਕੋਪਾਲ, ਗਮ ਡਾਮਰ, ਸਨਕੋਨਾ, ਕੋਪਰਾ, ਅਤੇ ਰੂੰ ਭੀ ਏਥੋਂ ਹੋਰ ਮੁਲਕਾਂ ਨੂੰ ਭੇਜੀ ਜਾਂਦੀ ਹੈ। ਬੋਰਨੀਊ ਵਿਚ ਕਿਤੇ ਕਿਤੇ ਹੀਰੇ ਅਤੇ ਪਲ-ਟੀਨਮ ਧਾਤ ਭੀ ਪਾਈ ਜਾਂਦੀ ਹੈ। ਸੋਨਾ ਬੋਰਨੀਊ, ਸੋਮਾਟਰਾ, ਸਲੀ-ਬਸ ਅਰ ਤੇਮੂਰ ਵਿਚ ਮਿਲਦਾ ਹੈ। ਚਾਂਦੀ ਲੋਹਾ ਤਾਂਬਾ, ਟੀਨ ਜਿਸਤ, ਕੋਲਾ, ਪੱਥਰ, ਸੰਗ ਮਰਮਰ, ਮਿਟੀ ਦਾ ਤੇਲ, ਖਾਸਕਰ ਜਾਵਾ, ਬੋਰਨੀਊ ਤੇ ਸੋਮਾਟਰਾ ਵਿੱਚ ਨਜ਼ਰ ਆਉਂਦੇ ਹਨ। ਸੋਮਾਟਰਾ ਵਿਚ ਬਾਬੂ ( ਛੋਟੇ ਕਦ ਦੇ ਘੋੜੇ ) ਬਹੁਤ ਹੀ ਖੂਬਸੂਰਤ ਅਤੇ ਚਾਲਾਕ ਹੁੰਦੇ ਹਨ ਅਤੇ ਏਥੋਂ ਹੋਰ ਮੁਲਕਾਂ ਨੂੰ ਜਾਂਦੇ ਹਨ। ਖਾਸਕਰ ਦਜ਼ੀਰਾ ਨੁਮਾ ਮਲਾਯਾ ਵਿਚ ਏਹੀ ਬਾਬੂ ਗੱਡੀਆਂ ਅਤੇ ਹੋਰ ਸਵਾਰੀ ਕੰਮ ਆਉਂਦੇ ਹਨ। ਏਹਨਾਂ ਜਜ਼ੀਰਿਆਂ ਦੀ ਪੈਦਾਵਾਰ ਪੂਰੇ ਤੌਰ ਪਰ ਲਿਖਣ ਤੋਂ ਬਾਹਰ ਹੈ॥ ਗਰਜ਼ ਕੇ ਜੋ ਚਾਹੇ ਮਿਲ ਸਕਦਾ ਹੈ॥ ਜਾਵਾ ਵਿਚ ਅੰਬ ਬਹੁਤ ਹੁੰਦਾ ਹੈ॥

**ਇਲਾਕਾ ਸੁਮਾਟਰਾ**—ਜਜ਼ੀਰਾ ਸੁਮਾਟਰਾ ਦੇ ਪੂਰਬੀ ਕਿਨਾਰੇ ਵਲ ਦਿਲੀ ( ਮੈਦਾਨ ) ਬੜਾ ਮੁਕਾਮ ਹੈ। ਦਿਲੀ ਅਤੇ

ਪੀਨਾਂਗ ਦੇ ਵਿਚਪਾਰ ਜਹਾਜ਼ਾਂ ਦਾ ਸਿਲਸਲਾ ਚਲਦਾ ਰੈਹਦਾ ਹੈ ਦਿਲੀਵਿਚ ਤੰਮਾਕੂਦੀ ਪੈਦਾਵਾਰ ਬਹੁਤਹੈ। ਮੁਕਾਮ ਲਾਂਗਟ ਵਿਚੋਂ ਮਿਟੀ ਦਾ ਤੇਲਵੀ ਨਿਕਲਦਾ ਹੇ ਜੋ ਸਿੰਗਾਪੁਰ ਤੇ ਪੀਨਾਂਗ ਨੂੰ ਆਂਉਂਦਾ ਹੈ ਅਤੇ ਹਾਂਗ ਕਾਂਗ ਸਿਆਮ ਤੇ ਜਾਵਾ ਨੂੰ ਸਿੰਗਾ ਪੁਰ ਦੇ ਰਸਤੇ ਜਾਂਦਾ ਹੈ ॥

ਏਥੋਂ ਦਾ ਜਿਮੀਂਦਾਰੀ ਦਾ ਕੰਮ ਕੁਲ ਯੂਰਪੀਨਾਂ ਦੇ ਹੱਥਾਂ ਵਿਚ ਹੈ। ਅਤੇ ਓਹਨਾਂ ਦੇ ਹਜ਼ਾਰਾਂ ਕੁਲੀ ਚੀਨੀ ਤੇ ਜਾਵਾਨੀ ਕੰਮ ਕਰਦੇ ਹਨ। ਇਥੇ ਹਰ ਇਕ ਯੂਰਪੀਨ ਖ਼ਾਹ ਸੌਦਾਗਰ ਹੋਵੇ ਖਾਹ ਨੌਕਰ ਆਪਨੀ ਥਾਂ ਹਾਕਮ ਬਨਿਆ ਫਿਰਦਾ ਹੈ। ਜਿਸਨੂੰ ਚਾਹੇ ਸਜਾਦੇ ਜਿਸਨੂੰ ਚਾਹੇ ਮੁਆਫ਼ ਕਰਦੇ। ਅਦਾਲਤਾਂ ਬੋਰਾਏ ਨਾਮ ਹਨ, ਨਾਲਸ਼ ਪਰਚੇ ਲਈ ਲਿਖਨ ਪੜ੍ਹਤ ਦੀ ਜਰੂਰਤ ਨਹੀਂ। ਜਬਾਨੀ ਫ਼ਰਯਾਦ ਤੇ ਫੈਸਲਾ॥ ਇਨਸਾਫ ਦਾ ਏਹ ਹਾਲ ਹੈਂ ਕਿ ਅੰਧ ਨਗਰੀ ਬੇਬਾਦ ਰਾਜਾ। ਟਕੇ ਸੇਰ ਭਾਜੀ ਟਕੇ ਸੇਰ ਖਾਜਾ। ਇਥੇ ਸਭ ਤੋਂ ਵੱਡੀ ਕੰਪਨੀ ਤਮਾਕੂ ਦੀ ਡੇਲੀ ਮੈਟਸ ਚੇਪਿਜ ਹੇ ਜੋ ਦੁਨੀਆਂ ਵਿਚ ਇਕ ਬੜੀ ਜ਼ਰਾਇਤੀ ਕੰਪਨੀ ਗਿਨੀ ਜਾਂਦੀ ਹੈ॥

**ਆਬਾਦੀ**—ਕੋਈ ਠੀਕ ਹਿਸਾਬ ਨਹੀਂ—ਲੇਕਿਨ ਬਾਜ਼ੀ ਕਿਤਾਬਾਂ ਵਿਚ ਸੁਮਾਟਰਾ ਦੀ ਆਬਾਦੀ ਕਰੀਬਨ ੫੦ ਲੱਖ ਪੜ੍ਹਹਨ ਵਿਚ ਆਈ ਹੇ॥

**ਬੈਂਕ**—ਮੁਕਾਮ ਦਿਲੀ ਵਿਚ ਦੋ ਬੈਂਕ ਭੀ ਹਨ। ਇਕ ਚਾਟਰਡ ਬੈਂਕ ਆਫ਼ ਇੰਡੀਆਂ, ਅਸਟਰੇਲੀਆ ਵ ਚਾਈਨਾ।

ਦੂਸਰਾ ਨੀਡਰ ਲੈਂਡਜ਼ ਹੋਂਡਲ ਮਪਰੀਸੀ ॥

# ਜਜ਼ੀਰਾ ਬੋਰਨੀਉ

ਕੁਲ ਦੁਨੀਆਂ ਦੇ ਜਜ਼ੀਰਿਆਂ ਵਿਚੋਂ ਏਹ ਜਜ਼ੀਰਾ ਹੈਸੀਅਤ ਵਿਚ ਦੂਸਰੇ ਨੰਬਰ ਪਰ ਹੈ। ਅਰਥਾਤ ਅੱਵਲ ਜਜ਼ੀਰਾ ਅਸਟਰੇਲੀਆ, ਅਤੇ ਦੂਸਰਾ ਏਹ। ਇਸਦੀ ਲੰਬਾਈ ਕਰੀਬਨ ੭੫੦ ਮੀਲ ਅਤੇ ਚੌੜਾਈ ੬੦੦ ਮੀਲ ਹੈ ਦਰਮਿਆਨੀ ਚੌੜਾਈ ੩੫੦ ਮੀਲ ਦੇ ਕਰੀਬ ਹੈ। ਇਸਦੇ ਅੰਦਰਲ ਹਿਸਿਆਂ ਵਿਚ ਹੁਨ ਵੀ ਕਿਤੇ ਕਿਤੇ ਜੰਗਲ ਹਨ ਜਿਥੇ ਕਿਸੇ ਦਾ ਆਵਨ ਜਾਨ ਨਹੀਂ। ਜੋ ਜੰਗਲੀ ਜਾਨਵਰਾਂ ਨਾਲ ਭਰੇ ਹੋਏ ਹਨ। ਜਮੀਨ ਆਮ ਤੌਰ ਤੇ ਜ਼ਰਖ਼ੇਜ ਹੈ। ਲੇਕਿਨ ਕਿਨਾਰੇ ਦੇ ਨਜ਼ਦੀਕ ਦਲਦਲੀ ਜ਼ਮੀਨ ਹੈ। ੧੫੨੬ਈ: ਵਿਚ ਪੁਰਤਗੇਜ਼ਾਂ ਨੇ ਇਸ ਜਜ਼ੀਰੇ ਨੂੰ ਮਲੂਮ ਕੀਤਾ। ਅਤੇ ਉਸ ਵੇਲੇ ਅਸਪਾਨੀਆਂ ਵਾਲਿਆਂ ਡੱਚ ਅਤੇ ਅੰਗਰੇਜ਼ਾਂ ਨੇ ਇਸ ਸਾਹਿਲ ਦੇ ਕੁਛ ਕੁਛ ਹਿਸਿਆਂ ਪਰ ਆਪਨੀ ਬਸਤੀਆਂ ਕਾਇਮ ਕਰ ਲਈਆਂ। ਲੇਕਨ ਏਹਨਾਂ ਦੀ ਬਨਾਵਟ ਥੋੜੇ ਹੀ ਚਿਰ ਤਕ ਰਹੀ। ਜਨੂਬ ਮਗ਼ਰਬੀ ਹਿਸੇ ਪਰ ਡੱਚ ਲੋਕ ਦਾਵਾ ਰਖਦੇਹਨ ਅਤੇ ਇਸ ਸਾਹਿਲੀ ਇਲਾਕੇ ਤੇ ਏਹਨਾਂਦੀਆਂ ਆਬਾਦੀਆਂ ਭੀ ਹਨ। ਸ਼ੁਮਾਲ ਅਤੇ ਸ਼ੁਮਾਲ ਮਸ਼ਰਕੀ ਸਾਹਿਲ ਪਰ ਬ੍ਰਿਟਿਸ਼ ਨਾਰਥ ਬੋਰਨੀਊ ਕੰਪਨੀ ਸੁਲਤਾਨ ਬਰੂਨੀ ਔਰ ਰਾਜਾ ਸਰਾਵਕ ਦਾ ਹੱਕ ਬਾਦਸ਼ਾਹੀ ਆਬਾਦੀਆਂ ਸਮੇਤ ਹੈ।

ਏਹ ਇਲਾਕਾ "ਬੋਰਨੀਊ ਬ੍ਰਿਟਿਸ਼ ਪ੍ਰੋਟੈਕਟਿਵਰੇਟ" ਕਹਿ-ਲਾਉਂਦਾ ਹੈ। ਦੇਸੀ ਰਿਆਸਤਾਂ ਬਹੁਤ ਹੀ ਘਟ ਅਤੇ ਛੋਟੀ ਹਾਲਤ ਵਿਚ ਹਨ। ਪੈਦਾਵਾਰ ਮੁਖ਼ਤਲਿਫ ਕਿਸਮ ਦੀ ਹੈ। ਏਥੇ ਚੀਨੀ ਲੋਕ ਕਈ ਪੀੜ੍ਹੀਆਂ ਤੋਂ ਆਬਾਦ ਹਨ। ਸਾਰਾ ਬਜਾਰਤੀ ਕੰਮ ਏਹਨਾਂ ਦੇ ਹੀ ਹੱਥਾਂ ਵਿਚ ਹੈ ॥

ਆਮ ਤੌਰ ਪਰ ਏਹ ਮੁਲਕ ਅਜੇ ਜੰਗਲ ਦੀ ਹਾਲਤ ਵਿਚਹੈ। ਏਥੋਂ ਦੇ ਅਸਲੀ ਵਸਨੀਕ ਮਲਾਈ ਕੌਮ ਨਾਲ ਮਿਲਦੇ ਹਨ। ਅਤੇ ਵੈਸੇ ਹੀ ਸੁਸਤ ਤੇ ਬੇਹੁਨਰ ਹਨ ॥

## ਸਰਾਵਕ

ਏਹ ਰਕਬਾ ਕਰੀਬਨ ੫੦੦੦੦ ਮੀਲ ਮੁਰੱਬਾ ਹੈ। ਆਬਾਦੀ ਕਬੀਰਨ ਪੰਜ ਲੱਖ ਜਿਸ ਵਿਚ ਮੁਖ਼ਤ-ਲਿਫ਼ ਕਿਸਮ ਦੀਆਂ ਕੌਮਾਂ ਆਬਾਦ ਹਨ। ਏਹ ਮੁਕਾਮ ਬੋਰਨੀਊ ਦੇ ਸ਼ੁਮਾਲ ਮਗ਼ਰਬੀ ਕਿਨਾਰੇ ਪਰ ਵਾਕਿਆ ਹੈ। ਜਿਸ ਵਿਚ ਕਿਤਨੇ ਦਰੀਯਾ ਵਗ਼ੈਰਾ ਜਹਾਜ਼ ਚੱਲਨ ਦੇ ਲਾਇਕ ਵਗਦੇ ਹਨ। ਕਰੀਬਨ ੪੦੦ ਮੀਲ ਕੋਸਟ ਲਾਈਨ ਹੈ। ਓਹ ਇਲਾਕਾ (ਜ਼ਿਲਾ) ਜੋ ਤੰਜੋਂਗ ਦਾਤੂ ਤੋਂ ਲੈਕੇ ਦਰਯਾ ਸਮਾਹਰਨ ਦੇ ਸ਼ੁਰੂ ( ਦਾਖ਼ਲਾ ) ਤਕ ਫੈਲਦਾ ਹੈ ੧੮੪੨ ਈ: ਵਿਚ ਸੁਲਤਾਨ ਬਰੂਨੀ ਤੋਂ ਸਰ ਜੇਮਜ਼ ਬ੍ਰੋਕਸਾਹਿਬ ਦੇ ਜ਼ਰੀਏ ਜੋ ਸ਼੍ਰਾਵਕ ਦੇ ਰਾਜਾ ਮਸ਼ਹੂਰ ਹੋਏ ਬ੍ਰਿਟਿਸ਼ ਗਵਰਨ ਮੈਂਟ ਨੂੰ ਮਿਲਿਆ ੧੮੬੧ ਈ: ਵਿਚ ਸੁਲਤਾਨ ਬਰੂਨੀ

ਨੇ ਓਹਨਾ ਤਮਾਮ ਦਰਯਾਵਾਂ ਤੇ ਜਮੀਨਾਂ ਦਾ ਹੱਕ ਜੋ ਦਰਯਾ ਸਮਾਹਰਨ ਤੋਂ ਕੰਡੂਰੋਂਗ ਪਾਂਇਟ ਤਕ ਫੈਲਦੇ ਹਨ ਸਰਕਾਰਦੇ ਸਪੁਰਦ ਕੀਤਾ ਇਸਦੇ ਬਾਦ ਭੀ ਹੇਠ ਲਿਖੇ ਇਲਾਕੇ ਦੇ ਦਿਤੇ। ੧੮੮੨ ਈ: ਵਿਚ ਇਕ ਸੌ ਮੀਲ ਕੋਸਟ ਲਾਈਨ ਤੇ ਓਹ ਸਾਰੇ ਇਲਾਕੇ ਜੋ ਦਰਯਾ ਕੰਡੂਰੋਂਗ ਪਾਇੰਟ ਅਤੇ ਦਰਯਾ ਬਾਰਾਮ ਦੇ ਦਰਮਿਯਾਨ ਵਾਕਿਆ ਹਨ, ਸਮੇਤ ਤਿੰਨ ਮੀਲ ਕੋਸਟ ਲਾਈਨ ਦੇ ਜੋ ਦਰਯਾ ਬਾਰਾਮ ਦੇ ਸ਼ੁਮਾਲ ਮਸ਼ਰਕ ਦੀ ਤਰਫ ਹੈ। ੧੮੮੫ ਈ: ਵਿਚ ਦਰਯਾ ਤੋਰਸਨਜੋ ਦਹਾਨਾ ਦਰਯਾ ਬਰੂਨੀ ਦੇ ਸ਼ੁਮਾਲ ਵਿਚ ਹੈ। ੧੮੮੮ ਈ: ਵਿਚ ਇਕ ਪ੍ਰੋਟੈਕਟਿਵ ਰੇਟ ਕਾਇਮ ਕੀਤੀ ਗਈ। ੧੮੯੦ ਈ: ਵਿਚ ਰਾਜਾ * ਨੇ ਮਲਬਾਂਗ ਪਰ ਕਬਜਾ ਕਰਲਿਆ ਜਿਸਦੀ ਮਨਜ਼ੂਰੀ ਹਿਜਮੈਜਿਸਟੀਜ਼ ਗਵਰਮੈਂਟ ਨੇ ਅਗਸਤ ੧੮੯੧ ਈ: ਵਿਚ ਕੀਤੀ। ਮੌਜੂਦਾ ਰਾਜੇ ਦਾ ਨਾਮ ਹਿਜ਼ਹਾਈਨੈਸ ਸਰ ਚਾਰਲਸ ਜਾਨਸਨ ਬਰੋਕ (ਏਹ ਰਾਜਾ ਸਰਜੈਮਸ ਬਰੋਕ ਦਾ ਭਤੀਜਾ ਹੈ) ਜੀ, ਸੀ, ਐਮ, ਜੀ, ਗ੍ਰੈਂਡ ਆਫੀਸਰ ਆਫਕਰਾਊਨ ਆਫ ਇਟਲੀਹੈ, ਏਹ ਰਾਜਾ ੩ ਜੂਨ ਸਨ ੧੮੨੯ ਵਿਚ ਪੈਦਾ ਹੋਯਾ ਤੇ ੧੮੬੮ ਵਿਚ ਗੱਦੀ ਪਰ ਬੈਠਾ ਅਤੇ ੧੮੬੯ ਵਿਚ ਉਸਨੇ ਰਾਨੀ ਮਾਰਗਾ ਰੇਟ ਡੀਵਿੰਡਟ ਨਾਲ ਸ਼ਾਦੀ ਕੀਤੀ। ਇਸਦਾ ਜਾਇਜ਼ਵਾਰਸਚਾਰਲਸਵਾਈਨਰ ਬਰੋਕ ੨੬ ਸਤੰਬਰ ੧੮੭੪ ਈ: ਨੂੰ ਪੈਦਾ ਹੋਯਾ।

---

* ਸਰ ਜੈਮਜ਼ ਬਰੋਕ ਸਾਹਿਬ

**ਪੈਦਾਵਾਰ**-ਹੀਰਾ, ਸੋਨਾ, ਚਾਂਦੀ, ਸੁਰਮਾ, ਪਾਰਾ, ਪੱਥਰ ਦਾ ਕੋਲਾ, ਇੰਡੀਯਾ ਰਬੜ, ਬੇਦ ਬਾਰੀਕ ਵ ਮੋਟਾ, ਕਾਫੂਰ, ਮੋਮ, ਸਾਬੂਦਾਨਾ, ਕਾਲੀ ਮਿਰਚ ਔਰ ਗੰਭੀਰ।

**ਮਸ਼ਹੂਰ ਕਸਬੇ**-ਏਹ ਹਨ ਕੋਚੰਗ ਜੋ ਸਰਾਵਕ ਦਾ ਦਾਰੁਲਖ਼ਲਾਫਾ ਹੈ ਅਤੇ ਦਰਯਾ ਸਰਾਵਕ ਪਰ ਦਹਾਨੇ ਤੋਂ ਕਰੀਬਨ ੨੩ ਮੀਲ ਦੇ ਫਾਸਲੇ ਤੇ ਵਾਕਿਆ ਹੈ ( ੨ ) ਕਲੋਡ ਟਾਊਨ ਜੋ ਇਕ ਮਸ਼ਹੂਰ ਕਸਬਾ ਕਿਲੇ ਸਮੇਤ ਦਰਯਾ ਬਾਰਾਮ ਪਰ ਵਾਕਿਆ ਹੈ। ( ੩ ) ਬਿਨਤੋਲੂ ਜੋ ਦਰਯਾ ਬਿਨਤੋਲੂ ਦੇ ਦਹਾਨੇ ਪਰ ਹੈ-ਏਹ ਮੁਕਾਮ ਸਾਬੂਦਾਨੇ ਦੇ ਸਬਬ ਮਸ਼ਹੂਰ ਹੈ। ( ੪ ) ਮੋਕਾ। ( ੫ ) ਔਯਾ। ( ੬ ) ਮਾਤੂ-ਏਹਨਾਂ ਤਿਨਾਂ ਮੁਕਾਮਾਂ ਦਾ ਸਾਬੂਦਾਨਾ ਭੀ ਮਸ਼ਹੂਰ ਹੈ। ਅਤੇ ਏਹ ਸ਼ੈਹਰ ਅਪਨੇ ਅਪਨੇ ਨਾਮ ਦੇ ਦਰਯਾਵਾਂ ਤੇ ਵਾਕਿਆ ਹਨ। ( ੭ ) ਸੀਬੂ। ( ੮ ) ਕਨੋਵਟ। ( ੯ ) ਕਾਤਪ। ( ੧੦ ) ਸੀਮੰਜਨ ਏਥੇ ਇਕ ਸਰਕਾਰੀ ਕੋਲੇ ਦੀ ਖਾਨ ਹੈ ਅਤੇ ਹੋਰ ਭੀ ਕਈ ਇਕ ਛੋਟੇ ਛੋਟੇ ਜੈਸਾਕਿ ਰੋਜਾਂਗ, ਕਾਬੋਂਗ, ਸ੍ਰੀਬਸ, ਸਮਾਂਗ ਗੰਗ, ਵਗੈਰਾ ਮੁਕਾਮ ਹਨ ॥

**ਆਬੋਹਵਾ**—ਦਰਮਿਆਨੀ।

## ਬਰਿਟਿਸ਼ ਨਾਰਥ ਬੋਰਨੀਊ

ਇਸ ਇਲਾਕੇ ਦਾ ਪੈਹਲਾ ਨਾਮ ਸਾਬਾ ਸੀ ਜੋ ਜਜ਼ੀਰਾ ਬੋਰਨੀਊ

ਦੀ ਸ਼ੁਮਾਲੀ ਹਦ ਪਰ ਵਾਕਿਆ ਹੈ॥ ਤਕਰੀਬਨ-੫੦੦ ਮੀਲ ਕੋਸਟ ਲਾਈਨ, ਕੁਲ ਆਬਾਦੀ ੧੯੦੦੦੦, ਜ਼ਿਆਦਾ ਤਰ ਚੀਨੀ ਲੋਗ, ਏਥੇ ਇਕ ਬੜਾ ਉਚਾ ਪਹਾੜ ਜਿਸਦਾ ਨਾਮ ਕਨਾ ਬਾਲੂ ਹੈ ੧੩੬੯੯ ਫੁਟ ਉਚਾ ਹੈ, ਮਗ਼ਰਬੀ ਕਿਨਾਰੇ ਪਰ ਇਕ ਬੜਾ ਮਸ਼ਹੂਰ ਦਰਯਾ ਬਨਾਮ ਪਾਡਸ ਹੈ ਮਸ਼ਰਕੀ ਸਾਹਲ ਪਰ ਬੜੇ ਦਰਯਾ ਕਨਾਬਾਤੰਗਨ, ਲਾਬਕ, ਸਬੋਕੂ, ਸੂਗੁਤ, ਸਿਗਮਾ ਹਨ॥

## ਮਸ਼ਹੂਰ ਬੰਦਰਗਾਹ ਏਹ ਹਨ

ਮਗ਼ਰਬੀ ਸਾਹਲ ਪਰ ਬੰਦ੍ਰਗਾਹ ਗਯਾ ਸ਼ੁਮਾਲੀ ਪਰ ਕੁਦਤ, ਮਸ਼ਰਕੀ ਪਰ ਸੰਡਾਕਾਨ ਜੋ ਬ੍ਰਿਟਿਸ਼ ਬੋਰਨੀਊ ਦਾ ਦਾਰੁਲ ਖਲਾਫ਼ਾ ਹੈ॥

**ਆਬੋ ਹਵਾ ਤੇ ਮੌਸਮ**—ਦਿਨ ਨੂੰ ਅਕਸਰ ਗਰਮੀ ਪੈਂਦੀ ਹੈ ਲੇਕਨ ਰਾਤ ਨੂੰ ਕੰਬਲ ਦੀ ਸਰਦੀ ਮੱਛਰ ਵਗੈਰਾ ਦੀ ਸ਼ਿਕਾਇਤ ਬਹੁਤ ਘਟ ਹੈ। ਏਥੇ ਹਵਾਈ ਤੂਫ਼ਾਨ ਤੇ ਭੂੰਚਾਲ ਬਿਲਕੁਲ ਨਹੀਂ ਆਂਵਦੇ। ਇਸ ਇਲਾਕੇ ਦੇ ਸਮੁੰਦਰੀ ਹਿੱਸੇ ਮਛੀਆਂ ਨਾਲ ਭਰੇ ਹੋਏ ਹਨ। ਏਥੋਂ ਹੋਰਨਾਂ ਦੇਸਾਂ ਨੂੰ ( ਖੁਸ਼ਕ ਕਰਕੇ ਯਾਂ ਲੂਨ ਪਾਕੇ ) ਭੇਜੀ ਜਾਂਦੀ ਹੈ॥

ਏਥੋਂ ਦੀ ਆਮ ਸੌਦਾਗਰੀ ਹਾਂਗ ਕਾਂਗ ਨਾਲ ਹੈ ਲਕੜੀਮਕਾਨ ਬਨਾਵਨ ਲਈ ਹਾਂਗ ਕਾਂਗ ਨੂੰ ਖ਼ਾਸ ਏਥੋਂ ਹੀ ਜਾਂਦੀ ਹੈ। ਏਹਨਾਂ ਮੁਕਾਮਾਂ ਵਿਚ ਹਮੇਸ਼ਾਂ ਜਹਾਜ਼ਾਂ ਦੀ ਆਮਦ

ਰਫਤ ਗਹਿਰੀ ਹੈ। ਇਥੇ ਹਾਥੀ, ਗੇਂਡਾ, ਤਿੰਨ ਕਿਸਮ ਦੇ ਹਰਨ, ਜੰਗਲੀ ਪਸ਼ੂ ਸਾਹਨ, ਭੈਂਸਾ, ਸੂਰ ਅਤੇ ਰਿਛ ਵਗੈਰਾ ਬਹੁਤ ਹੁੰਦੇ ਹਨ, ਪੁਰਾਨੇ ਅਯਦਹਾ ੨੫ ਫੁਟ ਤਕ ਦੇ ਲੰਬੇ ਅਕਸਰ ਨਜ਼ਰ ਆਂਵਦੇ ਹਨ, ਲੇਕਨ ਦੂਸਰੇ ਜਹਿਰੀ ਸੱਪ ਬਹੁਤ ਘਟ ਹਨ॥

ਸੰਡਾ ਕਾਨ ਇਕ ਉਮਦਾ ਅਤੇ ਰੌਨਕ ਵਾਲਾ ਬੰਦਰ ਗਾਹ ਹੈ। ਜਿਥੋਂ ਦੀਆਂ ਮਸ਼ਹੂਰ ਚੀਜ਼ਾਂ ਏਹ ਹਨ, ਕਪੜਾ, ਚਾਵਲ, ਹਰ ਕਿਸਮ ਦਾ ਬਲੌਰੀ, ਵਲੈਤੀ ਤੇ ਧਾਂਤੀ ਸਾਮਾਨ, ਅਫ਼ੀਮ, ਚੀਨ ਦਾ ਤਮਾਕੂ, ਦੀਵਾ ਸਲਾਈ ਦੀ ਡਬੀਆਂ, ਬਿਸਕੁਟ, ਤੇਲ, ਖੰਡ ਵਗੈਰਾ॥ ਸਰਾਵਕ ਦੀ ਤਰਾਂ ਏਥੋਂ ਵੀ ਏਹ ਚੀਜ਼ਾਂ ਬਾਹਰ ਨੂੰ ਜਾਂਦੀਆਂ ਹਨ, ਏਹ ਅਲਾਕਾ ੧੮੬੮ ਵਿਚ ਸੁਲਤਾਨ ਬਰੂਨੀ ਤੇ ਸੁਲੂ ਤੋਂ ਕੁਛ ਸਲਾਨਾ ਦੇਨਾ ਕਰ ਕੇ ਸਰਕਾਰ ਦੇ ਹਥ ਆਇਆ, ਪਹਿਲੀ ਨਵੰਬਰ ਸੰਨ ੧੮੮੧ ਈ: ਤੋਂ ਇਸਦਾ ਕੁਲ ਇਖ਼ਤਯਾਰ ਬ੍ਰਿਟਿਸ਼ ਨਾਰਥ ਬੋਰਨੀਓ ਕੰਪਨੀ ਦੇ ਹੱਥ ਵਿਚ ਹੈ। ਇਸ ਕੰਪਨੀ ਦੇ ਡਾਇ- ਰੈਕਟਰ ਯਾਨੇ ਚੇਅਰ ਮੈਨ, ਵਾਈਸ ਚੇਅਰ ਮੈਨ, ਸੈਕ੍ਰੇਟਰੀ ਵ ਮੇਮਬਰਾਨ ਆਹਲਾ ਲੰਡਨ ਵਿਚ ਹਨ, ਜਿਥੇ ਓਹਨਾਂ ਦਾ ਦਫਤਰ ਨੰਬਰ ੧੫ ਲੀਡਨ ਹਾਲ ਸਟਰੀਟ ਲੰਡਨ ਵਿਚ ਹੈ। ਇਕ ਗਵਰਨਰ ਤੇ ਕਮਾਂਡਰ ਇਨ ਚੀਫ਼ ਭੀ ਹੈ। ਸੰਡਾ ਕਾਨ ਦੀ ਆਬਾਦੀ ੧੦੦੦੦ ਦੀ ਹੈ, ਅਤੇ ਸਾਰਾ ਇੰਤਜ਼ਾਮ ਇਕ ਡਿਪਟੀ ਗਵਰਨਰ ਦੇ ਇਖਤਯਾਰ ਵਿਚ ਹੈ, ਜਿਸਦਾ

ਨਾਮ ਹਿਜ਼ਆਨਰ ਈ, ਪੀ, ਗੋਰੀ ਟੀਜ਼ ਹੈ। ਬਾਕੀ ਸਭ ਅਫਸਰ ਇਸਦੇ ਮਾਤੈਹਤ ਹਨ, ਬ੍ਰਿਟਿਸ਼ ਬੋਰਨੀਊ ਦੀ ਸਾਰੀ ਲੰਬਾਈ ਚੌੜਾਈ ੩੧੧੦੬ ਮੀਲ ਹੈ॥ ੧੮੮੮ ਵਿਚ ਇਕ ਬ੍ਰਿਟਿਸ਼-ਪ੍ਰੋਟੈਕਟਿਵਰੇਟ ਕਾਇਮ ਹੋਈ॥

## ਲਾਬੂਨ ਯਾ ਲਾਬਾਨ

ਏਹ ਸਭ ਤੋਂ ਛੋਟੀ ਏਸ਼ਯਾਈ ਬ੍ਰਿਟਿਸ਼ ਬਸਤੀ ੧੮੪੬ ਈ: ਵਿਚ ਸੁਲਤਾਨ ਬਰੂਨੀ ਤੋਂ ਸਰਕਾਰ ਨੂੰ ਮਿਲੀ, ਲੇਕਿਨ ਇਸਤੇ ਠੀਕਠੀਕ ਕਬਜ਼ਾ੧੮੪੮ਈ: ਵਿਚ ਕੀਤਾ ਗਿਆ। ਏਹ ਬਸਤੀ ਬੋਰਨੀਊ ਦੇ ਸ਼ੁਮਾਲ ਮਗ਼ਰਬੀ ਕਿਨਾਰੇ ਪਰ ਵਾਕਿਆ ਹੈ ਇਸਦੀ ਲੰਬਾਈ ਚੌੜਾਈ ੩੦$\frac{1}{8}$ ਮੁਰੱਬਾ ਮੀਲ ਹੈ ਅਤੇ ਸਾਹਲ ਬੋਰਨੀਊ ਤੋਂ ਕਰੀਬਨ ੬ ਮੀਲ ਦੇ ਫਾਸਲੇ ਪਰ ਹੈ। ਏਹ ਕੋਈ ਬੜਾ ਤਿਜਾਰਤੀ ਮੁਕਾਮ ਨਹੀਂ। ਪਹਿਲੇ ਖਿਆਲ ਸੀ ਕਿ ਕੁਛ ਮੁੱਦਤ ਤਕ ਏਹ ਇਕ ਭਾਰੀ ਬੰਦਰਗਾਹ ਹੋ ਜਾਏਗੀ, ਲੇਕਨ ਹੁਨ ਇਕ ਮਾਮੂਲੀ ਜੈਸੀ ਮਾਲੂਮ ਹੁੰਦੀ ਹੈ। ਜਿਨਸ ਵਗੈਰਾ ਮੁਕਾਮ ਬਰੂਨੀ ਤੋਂ ਏਥੇ ਆਉਂਦੀ ਹੈ ਏਸ ਇਲਾਕੇ ਵਿਚ ਤਿੰਨ ਕਾਰਖ਼ਾਨੇ ਸਾਬੂਦਾਨੇ ਦੇ ਹਨ, ਜਿਥੋਂ ਕੱਚੇ ਸਾਬੂਦਾਨੇ ਦਾ ਮੈਦਾ (ਆਟਾ) ਬਨਕੇ ਵਿਕਨ ਲਈ ਸਿੰਗਾਪੁਰ ਆਉਂਦਾ ਹੈ। ੧੮੯੯ ਈ: ਤੋਂ ਇਸਦਾ ਇੰਤਜ਼ਾਮ ਇਮਪੀਰੀਅਲ ਗਵਰਨਮੈਂਟ ਨੇ ਬ੍ਰਿਟਿਸ਼ ਨਾਰਥ ਬੋਰਨੀਊ ਕੰਪਨੀ ਦੇ ਇਖਤਯਾਰ ਵਿਚ ਕਰ ਦਿਤਾ ਹੋਯਾ ਹੈ। ਆਬਾਦੀ

ਕਰੀਬਨ ੭੦੦੦ ਦੀ ਹੈ ਜਿਸ ਵਿਚ ਚੀਨੀ ਲੋਕਾਂ ਦੀ ਗਿਨਤੀ ਸਭ ਤੋਂ ਜ਼ਿਆਦਾ, ਦੂਸਰੇ ਨੰ: ਤੇ ਮਲਾਈ, ਕੁਲ ਤਜਾਰਤੀ ਕੰਮ ਕਾਜ ਚੀਨੀ ਲੋਕਾਂ ਦੇ ਹੱਥ ਵਿਚ ਹੈ। ਈਸਟਰਨ ਐਕਸ-ਟੈਨਸ਼ਨ ਟੈਲੀਗ੍ਰਾਫ਼ ਕੰਪਨੀ ਦਾ ਸਟਾਫ਼ ਏਥੇ ਹੀ ਰਹਿੰਦਾ ਹੈ ਏਥੇ ਕੋਲੇ ਦੀਆਂ ਖਾਨਾਂ ਭੀ ਹਨ ਜਿਥੋਂ ਸਰਕਾਰੀ ਜਹਾਜ਼ਾਂ ਨੂੰ ਕੋਲਾ ਪਹੁੰਚਦਾ ਹੈ॥

**ਇੰਤਜ਼ਾਮ**–ਮੁਦਤ ਤਕ ਏਥੋਂ ਦਾ ਕੁਲ ਇੰਤਜ਼ਾਮ ਡਿਪਟੀ ਗਵਰਨਰ ਮੁਕੀਮੀ ਸੈਂਡਾਕਾਨ ਦੇ ਮਾਤੈਹਤ ਰਿਹਾ ਹੈ। ਮਗਰ ੨ ਜਨਵਰੀ ੧੯੦੬ ਨੂੰ ਏਹ ਬਸਤੀ ਬ੍ਰਿਟਿਸ਼ ਨਾਰਥ ਬੋਰਨੀਊ ਕੰਪਨੀ ਦੇ ਮਾਤੈਹਤੋਂ ਨਿਕਲਕੇ ਗਵਰਨਰ ਸਟਰੀ-ਟਸ ਸੈਟਲਮੈਂਟ ਮੁਕੀਮੀ ਸੰਗਾਪੁਰ ਦੇ ਹੱਥ ਵਿਚ ਆਈ। ਅਤੇ ਇਸ ਬਸਤੀ ਦੇ ਇੰਤਜ਼ਾਮ ਦੇ ਲਈ ਮਿਸਟਰ ਮੈਕ ਆਰਥਰ ਸਾਹਿਬ ਚੁਨੇ ਗਏ, ਜਿਨਾਂ ਦਾ ਉਹਦਾ ਡਿਪਟੀ ਅਤੇ ਚੀਫ਼ ਜੱਜ ਮੁਕਰਰ ਹੋਯਾ, ਇਤਨੀ ਮੁਦਤ ਦੇ ਬਾਦ ਹੁਨ ਏਥੋਂ ਦੇ ਆਸਾਰ ਤਰੱਕੀ ਦੇ ਨਜ਼ਰ ਆਉਨ ਲਗੇ ਹਨ, ਸ਼ਾਬਾਸ਼ ਯੋਰਪੀਨ ਇਸਤਕਲਾਲ ਤੇ ਹਿੰਮਤ ਨੂੰ ॥

**ਆਬੋਹਵਾ**–ਮਾਮੂਲੀ॥

ਨੋਟ

ਜਮੀਨੇ ਚਮਨ ਗੁਲ ਖਿਲਾਤੀ ਹੈ ਕਿਆ ਕਿਆ,
ਬਦਲਤਾ ਹੈ ਰੰਗ ਆਸਮਾਂ ਕੈਸੇ ਕੈਸੇ ।

ਹੁਨ ਦੀ ਮਲਾਈ ਜ਼ਬਾਨ ਦੇ ਖਿਚੜੀ ਹੋਨ ਵਿਚ ਤਾਂ ਕੋਈ ਸ਼ੱਕ ਸ਼ੁਬਹ ਨਹੀਂ ਜੋ ਚਾਹੇ ਥੋੜੀ ਜੇਹੀ ਮੇਹਨਤ ਨਾਲ ਅਜ਼ਮਾ ਕੇ ਦੇਖ ਸਕਦਾ ਹੇ। ਇਸ ਵਿਚ ਕਈ ਲਫ਼ਜ਼ ਜਿਨਾਂ ਦੀ ਤੈਦਾਦ ਕਰੀਬਨ ਅੱਧ ਤੋਂ ਘਟ ਨਹੀਂ ਹੋਵੇਗੀ, ਚੀਨੀ, ਹਿੰਦੋਸਤਾਨੀ, ਅੰਗ੍ਰੇਜ਼ੀ, ਪੁਰਤਗੇਜ਼ੀ, ਡਚੀ ਵਗੈਰਾ ਇਲਾਵਾ ਜ਼ਬਾਨ ਅਰਬੀ ਵ ਫਾਰਸੀ ਦੇ ਮਿਲੇ ਹੋਏ ਹਨ, ਭਾਵੇਂ ਅਰਬੀ ਤੇ ਅੰਗ੍ਰੇਜ਼ੀ ਜਬਾਨਾਂ ਦੇ ਬਹੁਤ ਸਾਰੇ ਲਫਜ ਦਿਨ ਬਦਿਨ ਇਸ ਜਬਾਨ ਵਿਚ ਮਿਲ ਰਹੇ ਹਨ ਲੇਕਨ ਅਫਸੋਸ ਤਾਂ ਏਹ ਹੈ ਕਿ ਏਹਨਾਂ ਅਰਬੀ ਤੇ ਅੰਗ੍ਰੇਜ਼ੀ ਲਫਜ਼ਾਂ ਦਾ ਮਤਲਬ ਯਾ ਅਸਰ ਸਿਰਫ ਪੜ੍ਹੇ ਹੋਏ ਮਲਾਈ ਲੋਕਾਂ ਦੀ ਸਮਝ ਵਿਚਹੀ ਆਂਵਦਾ ਹੈ ਆਮ ਮਲਾਈ ਲੋਕ ਘਟ ਸਮਝਦੇ ਹਨ।

ਹੁਨ ਕੁਦਰਤੀ ਖਿਆਲ ਪੈਦਾ ਹੁੰਦਾ ਹੈ ਕਿ ਜਜ਼ੀਰਨੁਮਾ ਮਲਾਯਾ ਦੇ ਅੰਦਰ ਜਦ ਤੋਂ ਕਿ ਇਹ ਆਬਾਦ ਹੋਯਾ ਹੈ ਕੋਈ ਇਕ ਖ਼ਾਸ ਜਬਾਨ ਨਹੀਂ ਰਹੀ ਜੋ ਕਿ ਬਾਕੀ ਗੈਰ ਜ਼ਬਾਨਾਂ ਤੋਂ ਬਿਲਕੁਲ ਸਾਫ਼ ਰਹੀ ਹੋਵੇ। ਅਤੇ ਜਿਸ ਜਬਾਨ ਨਾਲ ਮਲਾਈ ਕਦੀਮੀ ਲੋਕ ਆਪਨੇ ਕਾਰਬਾਰ ਨੂੰ ਬਖੂਬੀ ਭੁਗਤਾਉਂਦੇ ਰਹੇ ਹੋਨ ਜ਼ਰਾ ਗੌਰ ਤੇ ਪੜਤਾਲ ਦੇ ਬਾਦ ਯਕੀਨੀ ਤੌਰ ਤੇ ਮਾਲੂਮ ਹੁੰਦਾ ਹੈ ਕਿ ਗੈਰੀ ਦਖ਼ਲ ਤੋਂ ਪਹਿਲੇ ਏਥੇ ਇਕ ਖ਼ਾਸ ਜ਼ਬਾਨ ਸੀ। ਔਰ ਜ਼ਰੂਰ ਹੋਨੀ ਚਾਹੀਏ ਕਿਉਂਕੇ ਬਗੈਰ ਕਿਸੇ ਇਲਮੀ ਜ਼ਬਾਨ ਦੇ ਓਹਨਾਂ ਲੋਕਾਂ ਦੇ ਦੁਨਯਾਵੀ ਕੰਮ ਕਿਸ ਤਰਾਂ ਪੂਰੇ ਹੋ ਸਕਦੇ ਸਨ, ਗੈਰ ਜ਼ਬਾਨਾਂ ਦੇ ਕੁਝ ਲਫਜ, ਖਾਸ ਕਰ ਅਰਬੀ

ਜ਼ਬਾਨ ਦੇ ਲਫਜ਼ ਤਾਂ ਉਸੇ ਵਕਤ ਤੋਂ ਹੀ ਇਸ ਜ਼ਬਾਨ ਵਿਚ ਮਿਲਨੇ ਸ਼ੁਰੂ ਹੋਏ, ਜਦ ਤੋਂ ਕਿ ਅਰਬੀ ਅਤੇ ਦੂਸਰੇ ਲੋਕਾਂ ਦਾ ਪੈਰਓਥੇ ਪਿਆ,ਇਸਗਲਦੇ ਸਬੂਤ ਵਿੱਚਕਿ ਇਸ ਖਿਚੜੀ ਤੋਂ ਪਹਿਲੇ ਕੇਹੜੀ ਅਸਲੀਜ਼ਬਾਨ ਏਸ ਕਿਤੇ ਜ਼ਮੀਨ ਤੇ ਵਰਤੀ ਜਾਂਦੀ ਸੀ, ਮੈਨੂੰ ਬੇਇਖ਼ਤਯਾਰ ਬੇਤਅੱਸਬ ਸਾਫ ਤੌਰ ਪਰ ਏਹ ਕੈਹਨਾ ਪੈਂਦਾ ਹੈ ਕਿ ਓਹ ਆਹਲਾ ਅਤੇ ਬੇ ਨੁਕਸ ਜ਼ਬਾਨ ਯਾ ਖੁਦ ਸੰਸਕ੍ਰਿਤ ਯਾ ਉਸਦੀ ਬੇਟੀ ਖਾਲਸ ਦੇਵ ਨਾਗਰੀ ਭਾਸ਼ਾਹੀ ਸੀ। ਭਾਵੇਂ ਇਸਦੇ ਬਿਲਕੁਲ ਹਟਾਉਨ ਦੀਆਂ ਹੱਦੋਂ ਵਧਕੇ ਕੋਸ਼ਸ਼ਾਂ ਕੀਤੀਆਂ ਗਈਆਂ ਮਗਰ ਫੇਰ ਭੀ ਏਸ ਪਾਕ ਜ਼ੁਬਾਨ ਨੇ ਪਰਮੇਸ਼ੁਰ ਦੀ ਕ੍ਰਿਪਾ ਨਾਲ ਅਪਨਾ ਬੀਜ ਨਾਸ ਨਾ ਹੋਨ ਦਿਤਾ। ਕਿਉਂਕੇ ਹੁਨ ਤਕ ਮਲਾਈ ਜ਼ਬਾਨ ਵਿਚ ਇਸਦਾ ਬਹੁਤ ਸਾਰਾ ਹਿਸਾ ਪਾਯਾ ਜਾਂਦਾ ਹੈ। ਜਿਸਦੇ ਸਬੂਤ ਵਿਚ ਮੈਨੂੰ ਕੁਝ ਲਫਜ਼ ਜਿਨਾਂ ਵਿਚੋਂ ਸੰਸਕ੍ਰਿਤ ਦੀ ਸੁਗੰਧੀ ਆਂਵਦੀ ਹੈ ਫੈਹਰਿਸਤ ਦੇ ਤੌਰ ਤੇ ਏਥੇ ਦਰਜ ਕਰਨ ਦੀ ਜ਼ਰੂਰਤ ਹੈ, ਜਿਸਤੋਂ ਸਾਫ ਸਾਫ ਜ਼ਾਹਰ ਹੋ ਜਾਵੇਗਾ ਕਿ ਕਿਸੇ ਜ਼ਮਾਨੇ ਵਿਚ ਏਹ ਮੁਲਕ ਭੀ ਆਰਜ, ਯਾ ਆਰਯ ਭੂਮੀ, ਯਾ ਧਰਤੀ ਕਹਿਲਾਵਨ ਦਾ ਫ਼ਖਰ ਰਖਦਾ ਸੀ। ਏਹ ਕੌਮ ਸਿਰਫ਼ ਜਜ਼ੀਰਾਨੁਮਾ ਮਲਾਯਾ ਦੀ ਹੱਦ ਦੇ ਅੰਦਰ ਹੀ ਨਹੀਂ ਸੀ ਬਲਕੇ ਤਮਾਮ ਹਿੰਦੀ ਜਜ਼ੀਰਿਆਂ ਵਿਚ ਹਕੂਮਤ ਕਰ ਰਹੀ ਸੀ ਜਿਸਦਾ ਸਬੂਤ ਇਹ ਹੈ ਕਿ ਜਾਵਾ ਦੇ ਨਜ਼ਦੀਕ ਦੋ ਛੋਟੇ ਜਜ਼ੀਰਿਆਂ ਬਨਾਮ ਬਾਲੀ ਅਤੇ ਲੋਮਬੋਕ ਵਿਚ ਹੁਨ ਤਕ

ਕਦੀਮੀ ਆਰਯ ਆਬਾਦ ਹਨ। ਸਿਵਾਇ ਉਸਦੇ ਬਟਾਵੀਯਾ ਅਤੇ ਜਾਵਾ ਦੀ ਬੋਲੀ ਇਸ ਗੱਲ ਦਾ ਪੂਰਾ ਸਬੂਤ ਦੇ ਸਕਦੀ ਹੈ। ਕਈ ਪੁਰਾਨੇ ਬੁਢੇ ਮਲਾਈ ਲੋਕਾਂ ਦੀ ਜ਼ਬਾਨੀ ਜਿਨਾਂ ਨਾਲ ਕਿ ਬਾਤ ਚੀਤ ਦਾ ਮੈਨੂੰ ਮੌਕਿਆ ਮਿਲਿਆ ਹੈ ਮਾਲੂਮ ਹੋਯਾ ਹੈ ਕਿ ਅਸਲਵਿਚ ਕਿਸੇ ਵਕਤ ਏਹ ਮੁਲਕ ਖਾਲਸ ਹਿੰਦੂਆਂ ਨਾਲ ਪੁਰ ਅਤੇ ਓਹਨਾਂ ਦੇ ਹੀ ਮਤੈਹਤ ਵਿਚ ਸੀ। ਉਸਤੋਂ ਬਾਦ ਏਹ ਮਜ਼ਹਬ ਫੈਲਿਆ ਇਸ ਹਿਸੇ ਵਿਚ ਹੁਨ ਤਕ ਕਈ ਹੋਰ ਨਿਸ਼ਾਨ ਭੀ ਏਸ ਬਜ਼ੁਰਗ ਕੌਮ ਦੇ ਪਾਏ ਜਾਂਦੇ ਹਨ। ਲੇਕਨ ਓਹਨਾਂ ਦੇ ਬਿਯਾਨ ਕਰਨ ਨਾਲ ਮੈਨੂੰ ਕੋਈ ਮਤਲਬ ਨਹੀਂ॥

ਵਾਹ ਰੇ ਦੇਵ ਬਾਨੀ ਅਤੇ ਆਰਯ ਜਾਤੀ ਤੂੰ ਕੇਹੜਾ ਹਿੱਸਾ ਦੁਨੀਆਂ ਦਾ ਅਪਨੀ ਹਕੂਮਤ ਤੇ ਮਹਫੂਜ਼ਨਾ ਰਖਿਆ। ਮਗਰ ਤੇਰਾ ਏਹ ਜਾਹੋ ਜਲਾਲ ਅਤੇ ਇਜ਼ਤੋ ਅਜ਼ਮਤ ਸਿਰਫ ਤੇਰੇ ਪਵਿਤ੍ਰ ਉਪਦੇਸ਼ ਅਤੇ ਉੱਤਮ ਮਾਰਗ ਦੇ ਸਬਬ ਹੀ ਸੀ॥

ਅਫ਼ਸੋਸ! ਐ ਆਰਯ ਜਾਤੀ ਜਦ ਤੋਂ ਤੇਰਿਆਂ ਚਰਨਾਂ ਵਿਚ ਵਿਘਨ ਪੈਨੇ ਸ਼ੁਰੂ ਹੋਏ ਤੂੰ ਭੀ ਕਮਜ਼ੋਰ ਹੁੰਦੀ ਗਈ। ਏਹ ਦਾਸ ਰਾਤ ਦਿਨ ਸਚੇ ਦਿਲ ਨਾਲ ਹੱਥ ਜੋੜ ਕੇ ਬੇਨਤੀ ਕਰਦਾ ਹੈ ਕਿ ਓਹ ਮਹਾਂ ਸ਼ਕਤੀ ਤੇਰੇ ਇਸ ਹਾਲ ਤੇ ਕ੍ਰਿਪਾ ਕਰੇ ਤਾਕੇ ਆਮ ਰਹਿਮ ਤਰਸ ਅਤੇ ਵਿਦਿਆ ਦਾ ਬੀਜ ਇਸ ਦੁਨੀਆਂ ਤੋਂ ਗਾਇਬ ਨ ਹੋਵੇ॥

ਐ ਬੇਜ਼ਬਾਨ ਜਾਨਵਰੋ ਤੁਸੀ ਭੀ ਐਸੀ ਹੀ ਦੁਆ ਮੰਗੋ ਤਾਕੇ ਬੇਕਸੂਰ ਤੁਹਾਡੀਆਂ ਗਰਦਨਾਂ ਤੇ ਛੁਰੀਆਂ ਫਿਰਨੀਆਂ ਬੰਦ ਹੋ ਜਾਨ।

ਦਾਸ

ਆਰ, ਡੀ, ਸੈਹਗਲ

# ਫੈਹਰਿਸਤ ਓਹਨਾਂ ਚੰਦ ਲਫਜ਼ਾਂ ਦੀ ਜੋ ਸੰਸਕ੍ਰਿਤ ਯਾ ਦੇਵ ਨਾਗਰੀ ਦੇ ਮਲਾਈ ਜ਼ਬਾਨ ਵਿਚ ਮਿਲੇ ਹੋਏ ਹਨ॥

| ਮਲਾਈ ਜ਼ਬਾਨ ਵਿਚ ਮਿਲੇ ਹੋਏ ਲਫ਼ਜ਼ | ਮੈਹਨੇ ਯਾ ਮਤਲਬ |
|---|---|
| ਬਨਤਾਰਾ ਯਾ ਆਬਨਤਾਰਾ | ਅਫ਼ਸਰ ਕੋਰਟ |
| ਉਗਮਾ | ਮਜ਼ਹਬ |
| ਅਕਸਰਾ ਯਾ ਅਕਸ਼ਰਾ | ਹਰਫ਼ (ਅੱਖਰ) |
| ਅਲਪਾ (ਅਲਪਗਤਾ) ਜੋਹਗੜ ਕਰਲੂਪਾ ਹੋਗਿਆ ਹੈ | ਗ਼ਫ਼ਲਤ, ਭੂਲ |
| ਅੰਗ ਗੋਟਾ | ਅੰਗ–ਜਿਸਮ ਦਾ ਕੋਈ ਹਿੱਸਾ |
| ਅੰਗਕਾ ਯਾ ਅੰਗਾ | ਹਿੰਦਸਾ, ਨੰਬਰ |
| ਅੰਗਕਾਰਾ | ਨੁਖ਼ਜ਼, ਕੀਨਾ, ਹੰਕਾਰ |
| ਆਕਾਸਾ ਯਾ ਅੰਗਕਾਸਾ | ਆਸਮਾਨ, ਆਕਾਸ਼ |
| ਅੰਗਸਾ ਯਾ ਹੰਸਾ | ਰਾਜਹੰਸ |
| ਇੰਨਜਾ ਅਨਨਿਆਯਾ | ਜ਼ੁਲਮ |
| ਅਨੀਕਾ | ਤਮਾਮ ਕਿਸਮ ਕੇ |

| | |
|---|---|
| ਅਨਤਾਰਾ ਯਾ ਅੰਤਰਾ | ਦਰਮਿਯਾਨ,ਮਾਬੈਨ |
| ਅੰਗਰਹ (ਅਨੋਗਰਹ) | ਦਯਾ, ਬਖ਼ਸ਼ਸ਼ |
| ਆਰਤੀ, ਊਰਤੀ (ਅਸਲ ਅਰਥ) | ਮਤਲਬ, ਮੈਹਨੇ |
| ਆਸਾ | ਉਮੈਦ |
| ਆਤੁ (ਅਸਲ ਅਥਵਾ) | ਯਾ |
| ਆਵਨ, ਯਾ ਆਵਾਨ | ਬਾਦਲ |
| ਬਾਹਯਾ,(ਅਸਲ ਭਯਾ, ਭੈ) | ਡਰ, ਖ਼ਤਰਾ |
| ਬਾਲਾਤੰਤਰਾ, ਬਾਲਾ | ਲਸ਼ਕਰ |
| ਬੰਗਸਾ (ਅਸਲ ਬਨਸਾ) | ਕੌਮ, ਜਾਤ, ਬਨਸ |
| ਬੰਗਸਾਵਨ | ਬਨਸਾਵਾਨ, ਸ਼ਰੀਫ਼ |
| ਬੋ | ਬੂ |
| ਬੀਦਹਾ, ਬੇਦਾ | ਫ਼ਰਕ, ਤਮੀਜ਼, ਭੇਦ |
| ਭਾਗੀਯਾ | ਖ਼ੁਸ਼ ਕਿਸਮਤੀ |
| ਭਾਗੀ | ਹਿੱਸਾ |
| ਭਾਸਾ | ਜ਼ਬਾਨ,ਬੋਲੀ |
| ਬੇ ਆਸਾ, ਵੇਅਸਾ | ਆਦੀ |
| ਬੀਡਨ, ਬੇਦਨ | ਦਾਈਆ, ਵਿਦਿਨ |
| ਬੀਜਾ, ਬੀਜਕ | ਅਕਲਮੰਦ, ਹੋਸ਼ਯਾਰ |
| ਬਿਨਾਸਾ, ਵਿਨਾਸਾ | ਤਬਾਹੀ, ਬਰਬਾਦੀ |

| | |
|---|---|
| ਭੰਡਾਰਾ ਯਾ ਭੰਡਾਰੀ | ਮਲਾਈਆਂ ਵਿਚ ਏਹ ਇਕ ਬੜਾ ਭਾਰੀ ਖ਼ਿਤਾਬ ਗਿਨਿਆਂ ਜਾਂਦਾ ਹੈ ਅਤੇ ਇਸਦੇ ਮੈਹਨੇ ਮਾਲਕ ਖ਼ਜ਼ਾਨਾ ਹਨ |
| ਰਿਤਾ, ਚੀਤਾ | ਚਿਤ, ਤੁਰੰਗ, ਖ਼ਿਆਲਾਤ |
| ਚਕਰਾਵਾਲਾ | ਅਜਰਾਮ ਫ਼ਲਕੀ |
| ਚਰਿਤਯਾ, ਚਰਿਤਰਾ | ਕਿਸਾ ਕਹਾਨੀ |
| ਚੂਕਾ | ਸਿਰਕਾ (ਤੁਰਸ਼ ਅਰਕ) |
| ਦਿਕਸਨਾ, ਦਖਸ਼ਨਾ | ਜਨੂਬ, ਦੱਖਨ |
| ਡਲੀਮਾ | ਅਨਾਰ |
| ਦਾਤੂ | (ਦਾਨ ਦੇਨੇ ਵਾਲਾ) ਰਈਸ ਯਾ ਸਰਕਾਰ ਦਾ ਖਤਾਬ |
| ਡਯਾ, ਦਾਯਾ | ਜਰੀਯਾ ਤਜਵੀਜ਼ |
| ਡਰਹਾਕਾ, ਦਰਹਾਕਾ | ਧੜਾਕਾ ਬਗ਼ਾਵਤ |
| ਬੀਸਾ, ਯਾ ਬਿਸਾ | ਜ਼ਹਿਰੀਲਾ, ਬਿਸਵਾਲਾ |
| ਡਰਮਾ, ਦਰਮਾ, ਧਰਮਾ | ਖ਼ੈਰਾਤ, ਪੁਨ |
| ਦਰਮਾਵਾਨ, ਡਰਮਾਵਾਨ | ਸਖੀ, ਫ਼ਯਾਜ਼ |
| ਦੇਸਾ, ਡੇਸਾ | ਮੁਲਕ, ਦੇਸ |
| ਮਾਸਾ, ਦੇਵਾਸਾ | ਵਕਤ, ਅਰਸਾ, ਜ਼ਮਾਨਾ |
| ਏਵਾ ਯਾ, ਦੇਵਤਾ | ਪ੍ਰਮੇਸ਼ਰ ਹਿੰਦੂਉਂ ਕਾ |

| | |
|---|---|
| ਦੀਨਾ | ਗਰੀਬ, ਬਦਨਸੀਬ, ਦੀਨ |
| ਡੰਡਾ | ਜੁਰਮਾਨਾ, ਡੰਡ |
| ਬਨੀਜਾਰਾ ਯਾ ਮਨੀਯਾਰਾ | ਵਨਜ ਬਯੋਪਾਰ |
| ਬਾਢਾ, | ਪੜ੍ਹਨਾ, ਵਾਢਨਾ |
| ਬ੍ਰਹਮਨ | ਬਰਮਨ |
| ਬਰਮਾ ਯਾ ਬ੍ਰਹਮਾ | ਦੇਵਤਾ |
| ਬਿਸਤਾਰੀ ਯਾ ਵਿਸਤਾਰੀ | ਹਲੀਮ, ਅਛੀ ਖਸਲਤ ਵਾਲਾ |
| ਬੁਦੀ ਯਾ ਬੁਧੀ, ਬੋਦੀ | ਅਕਲ ਹਿਕਮਤ, ਬੁਧੀ |
| ਬੁਧੀਮਾਨ | ਦਾਨਾ ਅਕਲ ਮੰਦ |
| ਭੂਮੀ ਯਾ ਭੂਮੀ | ਲਾਲ, ਮਿਰਚ |
| ਚਾਹੀਯਾ | ਰੌਸ਼ਨ, ਮੁਨੱਵਰ |
| ਚਾਰਾ | ਵਜ਼ਹ, ਤਰੀਕਾ |
| ਚਾਰੀ | ਤਲਾਸ਼ ਕਰਨਾ |
| ਚਾਤੁਰ | ਸ਼ਤਰੰਜ ਯਾ ਖੇਲ ਸ਼ਤਰੰਜ, ਬਾਕੀ ਸ਼ਤ੍ਰੰਜ ਵਿਚ ਜੋ ਪਿਆਦੇ ਅਤੇ ਮੋਹਰੇ ਇਸਤੇਮਾਲ ਹੁੰਦੇ ਹਨ ਉਨ੍ਹਾਂ ਦੇ ਨਾਮ ਏਹ ਹਨ, ਰਾਜਾ, ਮੰਤ੍ਰੀ, ਗਾਜਾ, (ਫੀਲ) ਕੁਡਾ (ਅਸਪ) ਤੀਰ (ਸ਼ਾਹੀਮਹਲ, ਕਿਲਾ) ਬੇਡਕ, (ਮੋਹਰਾ) |

| | |
|---|---|
| ਚਿਦਰਾ ( ਅਸਲ ਛਿਦਰਾ ) | ਨੁਕਸ, ਖਿਲਾਫ਼ |
| ਚਿਨਤਾ | ਫਿਕਰ, ਉਦਾਸੀ ਗ਼ਮ |
| ਦੂਪਾ | ਧੂਪ, ਲੁਬਾਨ, ਖੁਸ਼ਬੂਦਾਰ ਧੂਪ |
| ਦੁਸੜਾ, ਦੁਸ਼ਟਾ | ਝੂਠਾ, ਤਕਲੀਫ ਦੇਹ ਦੁਸ਼ਟ |
| ਗਾਜਾ | ਹਾਥੀ, ਗਜ |
| ਸਿੰਘਾ | ਸ਼ੇਰ |
| ਸਿਕਸਾ ਯਾ ਸੀਕਸਾ | ਸਜ਼ਾ ਦੇਨਾ, ਤੰਬੀਹ ਕਰਨਾ<br>ਸਿਖਯਾ ਦੇਨਾ |
| ਗੰਟਾ | ਘੜਯਾਲ, ਘੰਟਾ |
| ਗਰਗਾਜੀ | ਆਰੀ, ਆਰਾ |
| ਗਮਪੀਤਾ, ਗਮਪਤਾ | ਸ਼ੋਰ, ਗੁਲ |
| ਗੋਮਬਾਲਾ, ਗੁਮਬਾਲਾ | ਗਡਰਯਾ, ਚਰਵਾਹਾ |
| ਗ੍ਰਹਨਾਂ | ਗ੍ਰਹਨ |
| ਦੂਸ਼ਾ | ਗੁਨਾਹ, ਕਸੂਰ, ਜੁਰਮ<br>ਦੋਸ਼ |
| ਡਰੀਤਾ, ਦਰੀਤਾ | ਬਰਦਾਸ਼ਤ ਕਰਨਾ |
| ਡੂਕਾ, ਯਾ, ਡੁਕਾ (ਦੂਕਾ) | ਦੁਖ, ਗ਼ਮ, ਤਕਲੀਫ਼, ਅਫ਼ਸੋਸ |
| ਗੁਲਾ | ਸ਼ਕਰ ਚੀਨੀ |
| ਗਲਪ | ਅੰਧੇਰਾ, ਤਾਰੀਕੀ |
| ਗੂਨਾ, ਗੁਨਾ | ਫ਼ਾਇਦਾ, ਨਫ਼ਾ, (ਅਸਲ ਗੁਨ) |
| ਗਰੂ, ਗੁਰੂ | ਉਸਤਾਦ |

| | |
|---|---|
| ਹੰਤ੍ਰੁ, ਹਨ ਤ੍ਰੁ, | ਹੰਤ੍ਰੂ, ਭੂਤ, ਜਿੰਨ ਪ੍ਰੇਤ ਹਾਨੀ ਕਰਨੇ ਵਾਲਾ |
| ਜਿਯਾਂਗ, ਹਾਰੀ | ਦਿਨ, ਦਿਨ ਕੀ ਰੌਸ਼ਨੀ |
| ਹਸਤਾ | ਹੱਥ, ਘਾ, ਅੱਧਾ ਗਜ਼ |
| ਹਾਤੀ | ਹਿਰਦਹ, ਦਿਲ |
| ਹਰਗਾ | ਅਰਗਾ, ਦਾਮ, ਮੋਲ ਕੀਮਤ |
| ਹਰਤਾ | ਜਾਇਦਾਦ, ਸਾਮਾਨ |
| ਹੀਨਾ | ਹੀਨ, ਕਮਜ਼ੋਰ, ਆਜਜ਼ ਨਿਰਬਲ |
| ਜਾਗਾ | ਨਿਗਹ ਬਾਨੀ ਕਰਨਾ |
| ਜਾਝੀ | ਜਦੀ, ਪੈਦਾ ਹੋਨਾ, ਮੌਜੂਦ ਹੋਨਾ, ਵਾਕਿਆ ਹੋਨਾ (ਜਦੀ) |
| ਜਾਜ ਹਨ | ਜ਼ਿਲਾ, ਇਲਾਕਾ |
| ਜਾਲਾ | ਜਾਲ, ਦਾਮ, ਫਾਹੀ |
| ਜਾਂਜੀ, ਪਰ ਜਾਂਜੀ | ਇਕਰਾਰ, ਐਹਦਨਾਮਾ ਠੇਕਾ |
| ਜੈਤਨ, ਜਨਤਨ | ਨਰ, ਮੁੱਜ਼ਕਰ |
| ਜਸਾ | ਜਸ, ਯਸ਼ ਨੇਕਨਾਮੀ ਨੇਕ, ਫਲ |
| ਜਾਤੀ | ਠਾਕ, ਅਸਲ, ਜ਼ਾਤ |

| | |
|---|---|
| ਜਯਾ | ਜੈ, ਫਤਹ |
| ਜਲਮਾ | ਜਨਮਾ,ਔਤਾਰ,ਔਤਾਰ ਲੈਨਾ |
| ਜੀਵਾ | ਰੂਹ ਜੀਵ ਆਤਮਾ |
| ਜੰਤਰਾ | ਇੰਜਨ, ਮਸ਼ੀਨ |
| ਜੋੜੂ | ਜੋੜਾ |
| ਜੂਡੀ | ਜੂਆ |
| ਜੋਗਾ | ਨੀਜ਼, ਭੀ |
| ਜੂਟਾ | ਦਸਲਾਖ ੧੦੦੦੦੦੦ |
| ਕਾਚਾ | ਸ਼ੀਸ਼ਾ, ਬਲੌਰ |
| ਕਾਲਾ | ਵਕਤ, ਜ਼ਮਾਨਾ, ਕਾਲ |
| ਕਸਤੂਰੀ | ਮੁਸ਼ਕ-ਨਾਫ਼ਾ |
| ਕਾਯਾ | ਦੌਲਤਮੰਦ-ਮੱਤਮੂਲ |
| ਕਿਰਜਾ | ਕਾਮ-ਫੇਹਲ |
| ਕਰਾਨਾ | ਕਿਉਂਕੇ-ਬਸਬਬ-ਕਾਰਨ |
| ਕਰੂਗਾ-ਕਲਰੁਗਾ | ਰਿਸ਼ਤਾਦਾਰੀ-ਰਿਸ਼ਤਾਦਾਰ |
| ਕੋਲਮ | ਝੀਲ-ਤਾਲਾਬ |
| ਕੋਤਾ-ਕੋਟਾ | ਕਿਲਾ-ਗੜ੍ਹ-ਮੋਰਚਾ-ਕੋਟ |
| ਕੋਤੂਰ | ਗਲੀਜ਼-ਮੈਲਾ-ਗੰਦਾ<br>ਗਿਲਾਜ਼ਤ-ਗੰਦਕੀ ਮੈਲ<br>ਕੋਥਰ |
| ਕਰੰਡਾ | ਕਫ਼ਨ |

| | |
|---|---|
| ਗਿਤੀ–ਕਿਡੀ–ਕੋਤੀ | ਇਕ ਲਾਖ |
| ਕੁਆਸਾ–ਕੋਆਸਾ | ਮੁਖਤਾਰਕਾਰਸਰਬਰਾਹਏਜੰਟ |
| ਕੁੰਚੀ | ਕੁਲੀਦ–ਕੁੰਜੀ–ਵਾ–ਤਾਲਾ |
| ਕੁਰੀਨਾ | ਕਰੁਣਾ, ਇਨਾਇਤ, ਫਜ਼ਲ |
| ਕੁਸਤਾ | ਕੁਸ਼ਟ, ਕੋਹੜ, ਜਜ਼ਾਮ |
| ਲਾਭਾ | ਲਾਭ, ਨਫ਼ਾ, ਫ਼ਾਇਦਾ |
| ਲਖਮਨਾ ( ਅਸਲ ਲਕਸ਼ਮਨਾ ) | ਬਹਿਰੀ ਸਰਦਾਰ, ਬਹਿਰੀ ਅਫ਼ਸਰ ਆਹਲਾ |
| ਲਕਸਾ | ਦਸ ਹਜ਼ਾਰ ੧੦੦੦ |
| ਲਾਆ | ਪੁਰਾਨਾ, ਕਦੀਮ |
| ਹਲੋਭਾ–ਲੋਭਾ | ਲਾਲਚ, ਲੋਭ, ਤਮਹ |
| ਮਾਢੂ | ਮਧੂ, ਸ਼ੋਹਿਦ |
| ਮਹਾ | ਅਜ਼ੀਮ, ਕਲਾਂ, ਬੜਾ ਜੈਸੇ ਮਹਾਉਸਾਰ (ਬਹੁਤ ਬੜਾ ਅਜ਼ੀਮ "ਮਹਾਰਾਜਾ" ਬੜਾ ਰਾਜਾ, ਮਹਾ ਤੇਂਗੀ ਬੜਾ ਊਂਚਾ, ਮਹਾ ਕੋਆਸਾ ਪਰਮੇਸ਼ਰ |
| ਮਕੋਟਾ–ਮੁਕਟਾ | ਤਾਜ |
| ਮਾਨੀਕਮ–ਮਾਨੀ ਕਮ | ਲਾਲ, ਜਵਾਹਰਾਤ |
| ਮੁਨੀਸਾ | ਮਨੁਸ਼, ਇਨਸਾਨ, ਹੈਵਾਨ ਨਾਤਕ |

| | |
|---|---|
| ਮਾਸਾ | ਵਕਤ, ਕਾਲ, ਜ਼ਮਾਨਾ |
| ਮਾਸ | ਸੋਨਾ, ਧਾਤ, ਤਿਲਾ |
| ਮਰਡੂ | ਨਰਮ,ਹਲੀਮ,ਨਾਜ਼ਕ ਸ਼ੀਰੀਂ |
| ਮਨਤਰੀ | ਵਜ਼ੀਰ, ਮਨਤਰੀ |
| ਮੂਲਾ | ਮੂਲ, ਆਗ਼ਾਜ਼, ਸ਼ੁਰੂ, ਅਸਲ |
| ਮੂਲੀਯਾ | ਆਹਲਾ, ਜਲੀਲ |
| ਮੂਰਕਾ | ਗ਼ਜ਼ਬ, ਨਾਰਾਜ਼ ਨਾਰਾਜ਼ਗੀ |
| ਨਾਡੀ | ਨਬਜ਼, ਨਾੜੀ |
| ਨਾਗਾ | ਕਾਲਾ ਨਾਗ, ਮਹੀਬ ਸਾਂਪ ਅਯਦਹਾ |
| ਨਾਮਾ | ਨਾਮ, ਸ਼ੋਹਰਤ |
| ਨਗਰੀ | ਮੁਲਕ, ਇਲਾਕਾ, ਸ਼ਹਿਰ ਕਸਬਾ, ਦੇਸ, ਨਗਰ |
| ਨੀਲਾ | ਨੀਲ |
| ਨਰਾਚਾ | ਤਰਾਜ਼ੂ |
| ਨਰਾਕਾ | ਨਰਕ,ਦੋਜ਼ਖ਼ |
| ਨਿਸਚਾਯਾ | ਨਿਸਚਾ, ਠੀਕ, ਯਕੀਨੀ |
| ਸੁਰਗਾ, ਸੁਰਗਾ | ਸੁਰਗ, ਬਹਿਸ਼ਤ |
| ਊਂਤਾ, ਊਂਟਾ | ਊਂਟ, ਸ਼ੁਤਰ |
| ਪਲਾ, ਫਲਾ | ਇਵਜ਼, ਫਲ |
| ਪਾਕਸਾ, ਪਕਸਾ | ਮਜਨੂਰ ਕਰਨਾ ਅਸਲ ਪਕਸ਼ |

| | |
|---|---|
| ਪੰਡਤਾ | ਆਲਮ, ਫ਼ਾਜ਼ਲ (ਇਲਾਕਾ ਜਾਵਾ ਮੇਂ ਬਹੁਤ ਇਸਤੇ-ਮਾਲ ਕਰਤੇ ਹੈਂ ) |
| ਪਾਪਾ | ਗ਼ਰੀਬ, ਮੁਫ਼ਲਸ |
| ਪੁਰਬਾ ਕਾਲਾ | ਪੂਰਬਕਾਲ, ਕਦੀਮ ਜ਼ਮਾਨਾ |
| ਪਰਚਾਯਾ | ਯਕੀਨ ਕਰਨਾ, ਏਤਬਾਰ ਕਰਨਾ |
| ਪ੍ਰਕਾਰਾ | ਚੀਜ਼, ਸ਼ੈ, ਮੁਆਮਲਾ, ਮਜ਼ਮੂਨ, ਅਹਿਵਾਲ, |
| ਪਰਕਾਸ਼ਾ | ਦਲੇਰ, ਬਹਾਦਰ, ਸ਼ੁਜਾ |
| ਪਰਮੇਸਰੀ | ਰਾਨੀ, ਮਲਕਾ, ਬੇਗਮ |
| ਪਰਮੈ | ਖ਼ੂਬ ਸੂਰਤ |
| ਪਰਮਾਤਾ | ਮੋਤੀ, ਜਵਾਹਰ |
| ਪਰਨਾਮਾ | ਪੂਰਾ, ਤਮਾਮ (ਲੇਕਿਨ ਅਮੂਮਨ ਯਿਹ ਕਲਮਾ ਚਾਂਦ ਕੇ ਲੀਏ ਇਸਤੇ-ਮਾਲ ਕੀਆ ਜਾਤਾ ਹੈ ਮਸਲਨ ਬੁਲਣ ਪਰ-ਨਾਮਾ ਪੂਰਾ ਚਾਂਦ) |
| ਪਤਾਮਾ, ਯੰਗ, ਪ੍ਰਤਾਮਾ | ਪਹਿਲਾ, ਅੱਵਲ |
| ਕਾਯੂ ਚੰਦਨਾ | ਸੰਦਲ, ਚੰਦਨ |
| ਪੂਰਵੀਰਾ | ਬਹਾਦਾਰਾਨਾ, ਦਲੇਰਾਨਾ |

| | |
|---|---|
| ਪਕਰਿਤੀ | ਮਜ਼ਾਜ, ਚਾਲਚਲਨ ਖ਼ਾਸਾ, ਤਬੀਯਤ ਪ੍ਰਕ੍ਰਿਤੀ |
| ਪੰਜਾਰਾ | ਕੈਦਖਾਨਾ, ਜੇਹਲ (ਅਸਲ ਪਿੰਜਰਾ) |
| ਪਸਾਕਾ, ਪੁਸਾਕਾ | ਮੋਰਾਸ, ਵਿਰਾਸਤ, ਤਰਕਾ |
| ਇਸਤ੍ਰੀ | ਬੇਗਮ, ਔਰਤ, ਜ਼ੌਜਾ ਲਫ਼ਜ ਬੇਨੀ ਭੀ ਜੌਜ਼ਾ ਕੇ ਵਾਸਤੇ ਆਤਾ ਹੈ, ਲੇਕਨ ਲਫ਼ਜ਼ ਇਸਤ੍ਰੀ ਕਾ ਮੁਅਜਜ਼ ਹੈ |
| ਆਸਤਾਨਾ, ਅਸਤਾਨਾ | ਮਹੱਲ, ਸ਼ਾਹੀਮਹੱਲ, ਅਸਥਾਨ |
| ਪਤਾ, ਪਟਾ | ਖ਼ਾਕਾ, ਨਕਸ਼ਾ |
| ਪਤਰਾਨਾ | ਮਸਨਦ, ਤਖ਼ਤ, ਗੱਦੀ |
| ਪਤ੍ਰੀ | ਟਾਂਕਾ |
| ਪੁਆਸਾ | ਰੋਜ਼ਾ, ਬ੍ਰਤ |
| ਪੂਜਾ | ਰਸੂਮ ਮਜ਼ਹਬੀ ਅਦਾ ਕਰਨਾ |
| ਪੂਜੀ | ਤਾਰੀਫ਼, ਸਿਫ਼ਤ, ਤਾਰੀਫ਼ ਵਸਫ਼ ਕਰਨਾ |
| ਪੁਸਤਕਾ | ਜੰਤ੍ਰ, ਮੰਤ੍ਰ ਯਾ ਜਾਦੂਕੀ ਕਿਤਾਬ |
| ਪੁਤ੍ਰਾ | ਸ਼ਾਹਜ਼ਾਦਾ |
| ਪੁਤ੍ਰੀ | ਸ਼ਾਹਜ਼ਾਦੀ |
| ਰਾਹਸੀਯਾ | ਭੇਦ |

| | |
|---|---|
| ਰਾਜਾ | ਬਾਦਸ਼ਾਹ, ਰਾਜਾ |
| ਰਾਜਾ ਮੂਡਾ | ਵਾਰਿਸ ਤਖ਼ਤ |
| ਰਾਜਾਪਰਮਪ੍ਰਅਨ(ਪੁਰਮਪੁਨ) | ਰਾਣੀ, ਮਲਕਾ |
| ਰਾਜਿਨ | ਹੁਸ਼ਯਾਰ, ਜ਼ਹੀਨ, ਦਾਨਾ |
| ਰਾਕਸਾਸਾ | ਰਾਖ਼ਸ਼, ਦੇਵ, ਭੂਤ |
| ਰਾਸਾ | ਰਸ, ਜ਼ਾਇਕਾ, ਸ੍ਵਾਦ ਲੈਨਾ |
| ਰਾਸਾਈ | ਮਹਸੂਸਕਰਨਾ ਮਾਲੂਮਕਰਨਾ |
| ਰਾਥਾ | ਰਥ, ਗਾਡੀ |
| ਰਤਨਾ | ਜਵਾਹਰਾਤ |
| ਰੈਥਾਨਾ | ਜਵਾਬ ਮਜ਼ਮੂਨ, ਬਿਯਾਨ |
| ਰੋਮਾ | ਜਿਸਮ ਕੇ ਬਾਲਾ, ਰੋਮ |
| ਰੂਪਾ | ਸ਼ਕਲ, ਸੂਰਤ, ਰੂਪ |
| ਸਹਯਾ, ਸਾਹਯਾ | ਮੈਂ, ਗੁਲਾਮ |
| ਸਕਿਸੀ | ਗਵਾਹ, ਸਾਕਸ਼ੀ |
| ਸਕਤੀ ਯਾ ਸਾਕਿਤੀ | ਕੁਦਰਤੀ ਤਾਕਤ, ਸ਼ਕਤੀ |
| ਸਾਮਾ | ਵੁਹੀ, ਵੈਸਾ ਹੀ, ਮੁਸ਼ਾਬਾ ਬਰਾਬਰ |
| ਸੰਗਕਾ | ਕਿਆਸ ਖਿਆਲ |
| ਸਾਸਤ੍ਰਦਾਨ | ਨਜੂਮੀ |
| ਸੁਡਾਰਾ, ਸੋਡਾਰਾ | ਭੈਨ, ਭਾਈ, ਰਿਸ਼ਤਾਦਾਰ ਸੰਮਬੰਧੀ, ਸੁਦਾਰਾ |

| | |
|---|---|
| ਸ਼ਾਦਰਹਾਨਾ, ਸਾਭਰਹਾਨਾ | ਸਾਧਾਰਨ, ਦਰਮਯਾਨਾ, ਮੁਤਵਸਤ ਔਸਤ |
| ਸਭਯਾ ਕਾਲਾ, ਸਦਾਯਾ ਕਾਲਾ | ਸਦਾਕਾਲ, ਹਮੇਸ਼ਾ, ਮੁਤਵਾਤ੍ਰ |
| ਸਰਥਾ, ਸਰਵਾ | ਸਾਮਾਨ, ਬਰਤਨ, ਵਗੈਰਾ |
| ਸੇਵਾ, | ਕਰਾਯਾ ਇਵਜ਼ ਹੱਕ ਖਿਦਮਤ |
| ਸਗਾਲਾ | ਤਮਾਮ ਟੋਟਲ, ਜੁਮਲਾ |
| ਸਗਾਰਾ, | ਜਲਦੀ, ਤੇਜ਼ੀ, ਤੇਜ |
| ਸਜਾਹਤਰਾ | ਅਮਨ, ਚੈਨ |
| ਸਲੋਕਾ | ਨਜਮ ਸ਼ੇਹਰ, ਸ਼ਲੋਕ |
| ਸਮਸਤਾ | ਕੁਲ, ਤਮਾਮ |
| ਸਮੂਆ, ਸੁਮਾਂ | ਤਮਾਮ |
| ਸੰਪੂਰਨ, | ਮੁਕੰਮਲ, ਤਮਾਤ |
| ਸੂਰੀ | ਦੇਰੀ ਕਰਨਾ, ਚੁਰਾਨਾ |
| ਸੈਂਭਾਵਾ | ਸ਼ੇਰਾ |
| ਸੰਧੀ | ਜੋੜ, ਆਦਮੀ ਦੇ ਜੋੜ |
| ਸੰਗਸਾਰਾ | ਤਕਲੀਫ਼, ਦੁਖ, ( ਸੰਸਾਰਾ ) |
| ( ੧ ) ਸੰਜਾ ਕਾਲਾ<br>( ੨ ) ਸੰਜੀਆ ਕਾਲਾ | ਸ਼ਾਮ ਦੇ ਵਕਤ ਨੂੰ ਮਲਾਈ ਲੋਕ ਸੰਜੀਆ ਕਾਲਾ ਬੋਲਦੇ ਹੈਨ |
| ਸੰਜਾਤਾ | ਹਥਯਾਰ |
| ਸੰਤੋਸਾ | ਸੁਖ, ਚੈਨ, ਦਿਲ ਜਮਈ ਸੰਤੋਸ਼, |

| | |
|---|---|
| ਸੈਨ ਭਯਾਸ਼ਾ | ਹਮੇਸ਼ਾ, ਮੁਦਾਮ,ਲਗਾਤਾਰ |
| ਸਿਰੀ ਸਰੀ | ਚਮਕ ਦਮਕ, ਸ਼ਾਨ ਸ਼ੌਕਤ |
| ਸਰੀ ਗਾਲਾ | ਗੀਦੜ, ਸ਼ਗਾਲ |
| ਸਤੁਯਾ | ਨਿਮਕਹਲਾਲੀ, ਵਫ਼ਾਦਾਰੀ |
| ਬਕਤੀ | ਭਗਤੀਵਫ਼ਾਦਾਰੀਤਾਬੇਆਦਾਰੀ |
| ਸ਼ਤਯਾਵਾਨ | ਨਿਮਕ ਹਲਾਲ, ਵਫ਼ਾਦਾਰ |
| ਸਤਰਾ, ਸੂਤਰਾ | ਰੇਸ਼ਮ |
| ਸਤਰੂ | ਦੁਸ਼ਮਨ, ਸ਼ਤਰੂ |
| ਸੁਆਮੀ | ਸ਼ੌਹਰ, ਖਾਵੰਦ |
| ਸੋਅਰਾ | ਸੁਰ, ਆਵਾਜ਼ |
| ਸੂਕਾ | ਖੁਸ਼ੀ, ਸੁਖ, ਫਰਹਤ<br>ਖੁਸ਼, ਸੁਖੀ |
| ਸੂਲਾ, ਸੁਲਾ | ਸੀਖ, ਸੂਲੀ |
| ਸੁੰਡਾਲ | ਬਦਕਾਰ ਔਰਤ, ਚੰਡਾਲ<br>ਭੜਵਾਇਣ |
| ਸੁਨਯੀਨ, ਸੂਈਨ | ਗੈਰ ਆਬਾਦ, ਵੈਰਾਨਾ,<br>ਸਨਸਾਨ ਜੰਗਲ |
| ਤਪਾ | ਤਪ ਕਰਨਾ, ਰਿਆਜ਼ਤ |
| ਤ੍ਰਿਤਾਪੀ, ਤਾਪੀ, ਤਪੀ | ਨੀਜ਼,ਮਗਰ, ਲੇਕਨ |
| ਤਲਾਗਾ | ਤਾਲਾਬ, ਛੋਟੀ ਝੀਲ |
| ਤਮਬਾਗਾ | ਪੀਤਲ, ਤਾਂਬਾ |
| ਤੰਗਗਾਲਾ | ਹਲ, ਹਲ ਜੋਤਨਾ |

| | |
|---|---|
| ਫ਼ੌਜ, ਲਸ਼ਕਰ | ਊਤਰਾ |
| ਜਵਾਨੀ, ਜਵਾਨ ਆਦਮੀ ਯੋਬਨ | ਤੁਰੌਨਾ |
| ਉਸੀਵਕਤ | ਤਤਕਾਲਾ |
| ਮਾਨਿੰਦ, ਮੁਸ਼ਾਬਾ | ਉਮਪਾਮਾ, ਉਪਮਾ |
| ਖਰਾਜ, ਮਾਸੂਲ, ਮਾਲੀਯਾ | ਊਪਤੀ, ਉਪਤੀ |
| ਸਬਬ, ਜ਼ਰੀਯਾ, ਉਪਾਉ | ਉਪਾਯਾ |
| ਲਗਾਤਾਰ, ਕੋਸ਼ਸ਼, ਉਤਸਾਹ | ਉਸਾਹਾ |
| ਅਰਸਾ ਜ਼ਿੰਦਗੀ, ਉਮਰ | ਉਸਿਯਾ |
| ਨਿਹਾਇਤ ਆਹਲਾ, ਉਤਮ | ਊਤਾਮਾ, ਊਤਮਾ |
| ਸੁਮਾਲ, ਉਤਰ | ਉਤਾਰਾ |
| ਸ਼ੱਕ, ਬੇਕਰਾਰੀ, ਫਿਕਰ | ਵਾਸ਼ੰਗਕਾ |
| ਰੰਗ ਕਿਸਮ ਵਰਨ | ਵਰਨਾ |
| ਖਬਰ ਇਤਲਾਹ | ਵਰਤਾ |
| ਜਾਇਜ਼, ਮੁਨਾਸਬ | ਯੋਗਯ, ਯੋਗਯਾ |
| ਹੋਸ਼ਯਾਰ, ਹੁਨਰ ਮੰਦ ਹਿਕਮਤੀ, ਦਾਨਾ, ਅਕਲ ਮੰਦ | ਪਾਂਡੇ, ਪੰਡੇ |
| ਮੁਕਦਮਾ | ਬਿਚਾਰਾ, ਵਿਚਾਰਾ ਬੇਚਾਰਾ |
| ਆਦਮੀ ਕੇ ਖੈਂਚਨੇਵਾਲੀ ਗਾੜੀ ਰਥ | ਜਿਨ ਰਿਕਸ਼ਾ, ਰਿਕਸ਼ਾ |
| ਸਿਰ, ਚੋਟੀ, ਸਰਦਾਰ | ਕਪਾਲਾ |

| | |
|---|---|
| ਅਡੀ ਪਤੀ | ਨੰਬਰਦਾਰ, ਮੇਟ, ਜਾਵਾਨੀ ਲੋਗੋਂ ਕਾ ਖ਼ਤਾਬ |
| ਅਡੀ ਰਾਜਾ, ਡੀਰਾਜਾ | ਮਲਾਇਏ ਲੋਗੋਂ ਕਾ ਖਤਾਬ |
| ਤੰਗ ਭੋਗ | ਖੋਪਰੀ |
| ਸੁਚੀ | ਪਾਕਸਾਫ਼, ਨਿਰਮਲ |
| ਸੂੜਾ | ਬਸ, ਕਾਫ਼ੀ, ਤਮਾਮ ਹੋਗਯਾ, ਪੂਰਾ ਹੋਗਯਾ, ਸਿਧਾਯਾ |
| ਉਦਪਾ, ਊਪਾ | ਮਜ਼ਦੂਰੀ ਦਾ ਪੈਸਾ |
| ਪ੍ਰੀਕਸਾ | ਇਮਤਿਹਾਨ ਕਰਨਾ, ਇਮ-ਤਿਹਾਨ ਤਜਰਬਾ, ਪ੍ਰੀਖਸ਼ਾ |
| ਆਸਾ | ਉਮੈਦ |
| ਗਮਪਾ, ਭੂਮੀ | ਭੁਚਾਲ, ਅਸਲ ਵਿਚ ਕੰਪਾ ਯਾਨੇ ਕਾਂਪਨਾ |
| ਅਪਾਰਾ | ਹਿਕਮਤ, ਅਜ਼ਮਤ |
| ਆਨੂ | ਫਲਾਂ |
| ਬਾਹੂ | ਕੰਧਾ, ਮੋਂਢਾ, ਬਾਜ਼ੂ |
| ਗਾਗਾ, ਕਾਗਾ | ਕੱਵਾ (ਪ੍ਰਿੰਦਾ) |
| ਰਾਮਹ, ਰਾਮਾ | ਮੈਹਰਮਰਾਜ਼ (ਛੋਤੀ) |

———

ਯਾਦ ਰਹੇ ਕਿ ਇਲਮ ਸੰਸਕ੍ਰਿਤ ਤਾਂ ਇਕ ਪਾਸੇ ਰਹੀ ਬਲਕੇ ਦੇਵ ਨਾਗਰੀ ਤੋਂ ਭੀ ਮੈਨੂੰ ਮਸ ਨਹੀ ਲੇਕਨ ਜੋ ਲਫ਼ਜ਼ ਕਿ ਪਿਛਲੀ ਫਹਿਰਿਸਤ ਵਿਚ ਦਰਜ ਹਨ ਉਹ ਐਸੇ ਅਸਾਨ ਹਨ ਕਿ ਇਕ ਮਾਮੂਲੀ ਹਿੰਦਸਤਾਨੀ ਭੀ ਓਹਨਾ ਨੂ ਬਖੂਬੀ ਸਮਝ ਸਕਤਾ ਹੈ ਬਹੁਤ ਸਾਰੀਆਂ ਮਲਾਈ ਅੰਗ੍ਰੇਜ਼ੀਡਿਕਸ਼ਨਰੀਆਂ ਵਿਚ ਏਹਨਾਂਲਫਜਾਂ ਦੇ ਰੂਟ(ਮਖ਼ਰਜ) ਸੰਸਕ੍ਰਿਤ ਜ਼ਬਾਨ ਨੂੰ ਹੀ ਵਰਤਯਾ ਹੈ! ਮੇਰਾ ਯਕੀਨ ਹੈ ਕਿ ਇਸ ਜ਼ਬਾਨ ਯਾਨੇ ਮਲਾਈ ਵਿਚ ਹੋਰ ਬਹੁਤ ਸਾਰੇ ਸੰਸਕ੍ਰਿਤ ਦੇ ਲਫ਼ਜ਼ ਭੀ ਹੁਨ ਤਕ ਮਿਲੇ ਹੋਏ ਹਨ ਲੇਕਨ ਓਹਨਾਂ ਦੇ ਲਫਜ਼ਾਂ ਦੀਆਂ ਸਕਲਾਂ ਬਿਲਕੁਲ ਬਦਲ ਗਈਆਂ ਹਨ। ਪਰ ਫੇਰ ਭੀ ਸੰਸਕ੍ਰਿਤ ਪੜੇ ਹੋਏ ਅਜੇ ਭੀ ਜਰੂਰ ਬਹੁਤ ਕੁਛ ਸਮਝ ਸਕਦੇ ਹਨ।

ਖਾਦਮ

ਆਰ-ਡੀ-ਸੈਹਗਲ

---

# ਫਹਿਰਿਸਤ ਚੰਦ ਲਫ਼ਜ਼ਾਂ ਦੀ ਜੋ ਹਰਰੋਜ਼ ਬੋਲ ਚਾਲ ਵਿਚ ਆਂਵਦੇ ਹਨ।

## ਦੂਸਰਾ ਬਾਬ

| ਉਰਦੂ | ਮਲਾਈ |
|---|---|
| ਨਹੀਂ | ਤਾਡਾ, ਟੀਡਾ, ਤੀਡਾ |
| ਹਾਂ | ਯਾ |
| ਯੇਹ | ਈਨੀ, ਇਯਨੀ, ਇਨੀ |
| ਵੋਹ | ਈਤੂ, ਇਯਤੂ |
| ਯਹਾਂ ਆਓ | ਮਾਰੀ ਸੀਨੀ |
| ਚਲੇ ਜਾਓ | ਪਿਗੀ |
| ਜਲਦੀ ਕਰੋ | ਲਕਸ |
| ਇਸਕੋ ਉਠਾਓ | ਅੰਗਕਤ ਈਨੀ |
| ਇਸਕੋ ਲੇਜਾਓ | ਬਾਵਾ ਪਿਗੀ ਈਨੀ |
| ਪ੍ਰਵਾਹ ਨਹੀਂ, ਮੁਜ਼ਾਇਕਾ ਨਹੀਂ | ਤੀਡਾ ਆਪਾ |
| ਮੁਝੇ ਦੋ | ਕਾਸੀ ਸਮਾ ਸਾਹਯਾ |
| ਮੁਝੇ ਕੁਛ ਔਰ ਦੋ | ਕਾਸੀ ਲਿਗੀ, ਸਮਾ ਸਾਹਯਾ |
| ਮੈਂ ਔਰ ਨਹੀਂ ਮਾਂਗਤਾ | ਸਹਯਾ ਤਮਾਉਂ ਲਿਗੀ |

| | |
|---|---|
| ਆਪ ਕਿਆ ਚਾਹਤੇ ਹੋ | ਹੰਗ ਆਪਾ ਮਾਓਂ<br>ਆਪਾ ਲੂ ਮਾਓਂ<br>ਲੂ ਮਾਓਂ ਆਪਾ<br>ਆਪਾ ਅਨਕਾਓ ਮਾਓਂ<br>ਅਨਕਾਓਂ ਮਾਓਂ ਆਪਾ |
| ਬਸ ਏਹਕਾਫ਼ੀ ਹੈ | ਸੋਡਾ, ਢੁਕੂਪ |
| ਗਾੜੀ ਬੁਲਾਓ | ਪਾਂਗੋ ਕਰੀਤਾ |
| ਗਾੜੀ ਚਲਾਓ | ਜਾਲਨ ਕਰੀਤਾ<br>ਹਾਲਾਓ ਕਰੀਤਾ |
| ਖ਼ਬਰਦਾਰਹੋ, ਹੋਸ਼ਆਰ ਹੋ | ਜਾਗਾ ਬਾਣੀ ਬਾਈ |
| ਠਹਿਰ ਜਾਓ, ਠਹਿਰੋ | ਬਰੰਤੀ |
| ਜ਼ਰਾ ਸਬਰ ਕਰੋ, ਜ਼ਰਾ ਠਹਿਰੋ | ਨਨਤੀ ਸਿਕੀ |
| ਆਪਕੀ ਮੇਹਬਾਨੀ | ਤਰੀਮਾ ਕਾਸੀ |
| ਬਹੁਤ ਜਲਦੀ ਬਨਾਓ | ਬੂਅਤ ਲਕਸ ਸਕਾਲੀ |
| ਜਵਾਬਕਾ ਇੰਤਜ਼ਾਰ ਕਰੋ | ਨਨੜੀ ਜਵਾਬ |
| ਜਵਾਬ ਨਹੀਂ ਹੈ | ਤਾਡਾ ਜਵਾਬ |
| ਵਾਪਸ ਜਾਓ | ਪੋਲਾਂਗ ਉਲਾਂਗ |
| ਉਸਕੋ ਮੇਰਾ ਸਲਾਮ ਕਹੋ | ਕਾਸੀ ਤਾਬਿਆ ਸਮਾਡੀਆ |
| ਸਲਾਮ, ਬੰਦਗੀ, ਰਾਮ ਰਾਮ | ਤਾਬਿਆ, ਤਾਬੇ |
| ਕਿਆ ਹਾਲ ਹੈ, ਕਿਆ ਖ਼ਬੂਹੈ, | ਆਪਾ ਖਬੂ, ਖ਼ਬੂ ਆਪਾ |
| ਠੀਕ ਕਿਆ ਹੈ | ਆਪਾ ਈਨੀ |

| | |
|---|---|
| ਮਲਾਈ ਮੇਂ ਇਸਕਾ ਕਿਆ ਨਾਮ ਹੈ। | ਆਪਾ ਨਾਮਾ ਇਨੀ ਭਾਸਾ ਮਲਾਈਓ<br>ਅਪਾ ਨਾਮਾ ਇਨੀਡਾਲਮ ਭਾਸਾ ਮਲਾਈਓ |
| ਆਪ ਅੰਗ੍ਰੇਜ਼ੀ ਜਾਨਤੇ ਹੋ | ਲੂਤਾਓ ਚਕਥ ਅੰਗ੍ਰੀਸ<br>ਲੂਤਾਓ ਚਕਥ ਉਰੰਗ<br>ਪੌਤੇ*ਲੂਹੰਗ ਤਾਓ ਚਕਥ<br>ਅੰਗ੍ਰਸਕਾ |
| ਚਰਾਗ਼ ਮੇਂ ਤੇਲ ਡਾਲਦੋ | ਤਾਰੋ ਮਿਯਾਂ ਡਾਲਮ ਪਲੀਤਾ |
| ਚਰਾਗ ਜਲਾਦੋ | ਪਾਸੰਗ ਪਲੀਤਾ |
| ਚਰਾਗ ਬੁਝਾ ਦੋ | ਪਾਤਮ ਪਲੀਤਾ |
| ਆਗ ਜਲਾਦੋ | ਪਾਸਗ ਆਪੀ |
| ਏਕ ਰਕਸ਼ਾ ਬੁਲਾਓ | ਪਾਂਗੇ ਸਾਤੋ ਜਨ ਰਕਸ਼ਾ<br>ਬਾਵਾ ਸਾਤੋ † ਜਿਨਰਕਸ਼ਾ |

* ਲਫ਼ਜ਼ ਲੂ, ਤੋਂ ਹੰਗ ਚੇਗਾਹੈ॥

ਨੋਟ†ਜਿਨ ਰਖਸ਼ਾ ਕੀ ਜਗਹ (੧) ਬਨਛਾ (੨) ਕਰੀਤਾ, ਹਾਂਗ ਕਾਂਗ ਯਾ ਸਿਰਫ਼ ਰਖਸ਼ਾ ਭੀ ਬੋਲਦੇ ਹਨ, ਮਗਰ ਲਿਖਤ ਵਿਚ ਜਿਨ ਰਕਸ਼ਾ ਆਉਂਦਾ ਹੈ ਕਿਉਂਕੇ ਏਹ ਦੋਵੇਂ ਚੀਨੀਲਫ਼ਜ਼ ਹਨ। ਮਲਾਯਾ ਵਿਚ ਇਸ ਗੱਡੀ ਦੀ ਸਵਾਰੀ ਦਾ ਆਮ ਰਵਾਜ ਹੈ। ਇਹ ਗੱਡੀ ਚੀਨ ਦੀ ਬਨੀ ਹੋਈ ਹੈ ਇਸਲਈ ਇਸਨੂੰ ਕਰੀਤਾ ਹਾਂਗ ਕਾਂਗ ਭੀ(ਦੇਖੋ ਸਫ਼ਾ੭੭)

ਕਹਿੰਦੇ ਹਨ । ਇਸ ਦੁਪਹੀਯਾ ਹਲਕੀਫੁਲਕੀ ਅਤੇ ਖੂਬਸੂਰਤ ਗੱਡੀ ਵਿੱਚ ਦੋ ਮਾਮੂਲੀ ਆਦਮੀ ਬਖੂਬੀ ਬੈਠ ਸਕਦੇ ਹਨ । ਇਸ ਗੱਡੀ ਦੇ ਖਿਚਨ ਦਾ ਕੰਮ ਸਿਰਫ਼ ਚੀਨੀ ਲੋਕ ਹੀ ਕਰਦੇ ਹਨ ਜੋ ਘੋੜੇ ਦੀ ਤਰਹ ਇਸ ਗਡੀ ਨੂੰ ਖਿਚਦੇ ਹਨ। ਨਵੇਂ ਆਦਮੀ ਲਈ ਇਸ ਗੱਡੀ ਦਾ ਦਰਸ਼ਨ ਇਕ ਅਜੀਬ ਨਜ਼ਾਰਾ ਹੈ। ਇਸ ਗੱਡੀ ਦਾ ਰਵਾਜ ਸਿਮਲਾ ( ਪੰਜਾਬ ) ਵਿਚ ਭੀ ਕਿਤੇ ਕਿਤੇ ਹੈ। ਮੁਲਕ ਚੀਨ ਵਿਚ ਇਸ ਗਡੀ ਦੀ ਕਮਾਈ ਤੇ ਲਖਾਂ ਦੀ ਉਦਰ ਪੂਰਨਾ ਹੁੰਦੀ ਹੈ ਇਸ ਗੱਲਤੋਂ ਸਾਫ਼ ਜ਼ਾਹਰ ਹੈ ਕਿ ਚੀਨ ਦਾ ਬਾਦਸ਼ਾਹ ਅਪਨੀ ਗੱਡੀ ਅੱਗੇ ਘੋੜਿਆਂ ਦੀ ਜਗਾ ਆਦਮੀ ਜੋਂਦਾ ਹੈ ॥ ਸਿਵਾ ਇਸਤੋਂ ਏਹ ਭੀ ਹੈ ਕਿ ਇਲਾਵਾ ਬਾਦਸ਼ਾਹ ਦੇ ਹਰ ਇਕ ਛੋਟਾ ਬੜਾ ਜੋ ਚਾਹੇ ਇਸ ਗੱਡੀ ਵਿਚ ਬੈਠਕੇ ਮਜ਼ੇ ਉਡਾਏ । ਕਿਉਂ ਕੇ ਇਹ ਲੋਕ ਚੀਨੀ ਗੱਡੀ ਖਿਚਨ ਦੇ ਕੰਮ ਨੂੰ ਬੜੀ ਖੁਸ਼ੀ ਨਾਲ ਕਰਦੇ ਹਨ ਤੇ ਆਪਨਾ ਬੜਾ ਹਛਾ ਰੁਜ਼ਗਾਰ ਸਮਝਦੇ ਹਨ।



## ਮਲਾਈ ਜ਼ਬਾਨ ਵਿਚ ਲਫ਼ਜ਼ ਜਨਾਬ, ਸਾਹਿਬ, ਯਾ ਮਿਸਟਰ ਨੂੰ ਇਸ ਤਰਹ ਪਰ ਜ਼ਾਹਰ ਕਰਦੇ ਹਨ॥

ਅੰਗ੍ਰੇਜ਼ ਵ ਸ਼ਰੀਫ਼, ਪੰਜਾਬੀ, ਹਿੰਦੁਸਤਾਨੀ ਵਗੈਰਾ ਲਈ ਤੁ ਆਨ॥

ਮਦਰਾਸੀ ਯਾਨੇ ਕਲੰਗੋਂ ਲਈ, ਨਾਨਾ ਆਯਾ, ਮਲਾਈ ਸ਼ਰੀਫ਼ ਲੋਕਾਂ ( ਇਸਤ੍ਰੀ ਪੁਰਸ਼ ) ਲਈ ਇੰਚੇ ਇਨ ਚੇ॥

ਇਜ਼ਤ ਦਾਰ ਚੀਨੀ ਲੋਕਾਂ ਲਈ, ਤੁੱਕੇ, ਤੁੱਕੀ ਮਾਮੂਲੀ ਚੀਨੀ ਲੋਕਾਂ ਲਈ ਜੋ ਜਜ਼ੀਰਾ ਨੁਮਾਇ ਮਲਾਯਾ ਦੀ ਪੈਦਾਇਸ਼ ਹੋਨ, ਬਾਬਾ, ਬਾਵਾ॥

| ਉਰਦੂ | ਮਲਾਈ |
|---|---|
| ਗਿਨਤੀ ਯਾਨੇ ਸ਼ੁਮਾਰ ਅੰਕਾਂ ਦਾ | ਅੰਗਕਾ, ਅੰਗਾ, ਕੀਰਾ ਹੀਤੁਵੰਗ ( ਹੀਤੋਂਗ ) |
| ੧ | ਸਾਤੂ, ਸਾ |
| ੨ | ਦੋਆ |
| ੩ | ਤੀਗਾ |
| ੪ | ਅਮਪਾ, ਅਮਪਤ |

| | |
|---|---|
| ੫ | ਲੀਮਾ |
| ੬ | ਅਨਮ, ਆਨਮ |
| ੭ | ਤ੍ਰਜੋ, ਤ੍ਰਜੋ |
| ੮ | ਲਾਪਨ, ਡੀ ਲਾਪਨ |
| ੯ | ਸਮਬੀਲਾਨ, ਸਮਬੀਲਨ |
| ੧੦ | ਸਪਲੋ, ਸਾਪਲੋ |
| ੧੧ | ਸਾਬਲਾਸ, ਸਬਲਾਸ |
| ੧੨ | ਦੁਆਬਲਾਸ |
| ੧੩ | ਤੀਗਾ ਬਲਾਸ |
| ੧੪ | ਅਮਪਾਬਲਾਸ |
| ੧੫ | ਲੀਮਾ ਬਲਾਸ |
| ੧੬ | ਅਨਮ ਬਲਾਸ |
| ੧੭ | ਤ੍ਰਜੋ ਬਲਾਸ |
| ੧੮ | ਲਾਪਨ ਬਲਾਸ |
| ੧੯ | ਸੰਬੀਲਾਨ ਬਲਾਸ |
| ੨੦ | ਦੁਆਪੁਲੋ |
| ੨੧ | ਦੁਆ ਪੁਲੋ ਸਾਤੂ |
| ੨੨ | ਦੁਆ ਪੁਲੋ ਦੁਆ |
| ੨੩ | ਦੁਆ ਪੁਲੋ ਤੀਗਾ |
| ੨੪ | ਦੁਆ ਪੁਲੋ ਅਮਪਾ |
| ੨੫ | ਦੁਆ ਪੁਲੋ ਲੀਮਾ |
| ੨੬ | ਦੁਆ ਪਲੋ ਆਨਮ |

| | |
|---|---|
| ੨੭ | ਦੂਆ ਪੂਲੋ ਤੂਜੋ |
| ੨੮ | ਦੂਆ ਪੂਲੋ ਲਾਪਨ |
| ੨੯ | ਦੂਆ ਪੂਲੋ ਸੰਬੀ ਲਾਨ |
| ੩੦ | ਤੀਗਾ ਪੂਲੋ |
| ੩੧ | ਤੀਗਾ ਪੂਲੋ ਸਾਤੂ |

ਬਾਕੀ ਏਸੇ ਤਰਹ ਖਾਨੇ ਅਮਪਾ ਪੂਲੋ ੪੦ ਲੀਮਾ ਪੂਲੋ ੫੦ ਆਨਮ ਪੂਲੋ ੬੦ ਤੂਜੋ ਪੂਲੋ ੭੦ ਲਾਪਨ ਪੂਲੋ ੮੦ ਸਮਬੀਲਾਨ ਪੂਲੋ ੯੦ ਸਭ ਦੇ ਅਗੇ ਦੋਆ, ਤੀਗਾ, ਅਮਪਾ, ਲੀਮਾ, ਆਨਮ, ਤੂਜੋ, ਲਾਪਨ, ਸਮਬੀਲਾਨ ਜ਼ਿਆਦਾ ਕਰਕੇ ਸਮਬੀਲਾਨ ਪੂਲੋ ਸਮਬੀਲਾਨ ੯੯ ਪਰ ਪਹੁੰਚੋ ॥

| ਉਰਦੂ ਗਿਨਤੀ | ਮਲਾਈ ਅੰਗਕਾ |
|---|---|
| ੧੦੦ ਸੈ | ਸਾਰਾ ਤੂਸ, ਸਰਾਤੂਸ, ਸਰਾਤੂਸ, |
| ੧੦੦੦ ਹਜ਼ਾਰ | ਸਾਰੀਬੂ, ਰੀਬੂ |
| ੧੦੦੦੦ ਦਸ ਹਜ਼ਾਰ | ਮਾਲਕਸਾ, ਲਕਸਾ |
| ੧੦੦੦੦੦ ਇਕ ਲੱਖ | ਸਾਪੂਲੋਲਕਸਾ, ਸਾਕੇਤੀ ਸਗੇਤੀ |
| ੧੦੦੦੦੦੦ ਦਸ ਲੱਖ | ਸਾਜੁਟਾ, ਸਾਜੂਟਾ, |
| ੧੦੦੦੦੦੦੦ ਕਰੋੜ | ਸਾਪੂਲੋ ਜੁਟਾ, ਕਰੋੜ |
| ਇਕਾਈ | ਸਾ ਆਸਾ |
| ਦਹਾਈ | ਪੂਲੋ |

| | |
|---|---|
| ਸੈਂਕੜਾ | ਰਾਬੂਸ, ਗਾਬੂਸ |
| ਹਜ਼ਾਰ | ਰੀਬੋ, ਰੇਬੋ |
| ਪਹਿਲਾ | ਪਰਤਾਮਾ |
| ਦੂਸਰਾ | ਯੰਗ ਕਾ ਦੂਆ * |
| ਤੀਸਰਾ | ਯੰਗ ਕਾ ਤੀਗਾ |
| ਚੌਥਾ | ਯੰਗ ਕਾ ਅਮਪਾ |
| ਇਸੇ ਤਰਹ ਦਸਵੇਂ ਤਕ ਸਮਝੋ | ਯੰਗ ਕਾ ਸਾਪੂਲੋ |
| ਲਾਖਵਾਂ | ਯੰਗ ਕਾ ਸਾ ਪੂਨੋ |
| ਦਫਾ | ਕਾਲੀ |
| ਏਕ ਦਫਾ | ਸਾ ਕਾਲੀ |
| ਦੋ ਦਫਾ | ਦੂਆ ਕਾਲੀ |

ਇਸੀ ਤਰਹ ਲਾਖ ਦਫਾ ਤਕ (ਯਾਨੇ ਸਾ ਪੂਲੋ ਲਕਸਾ ਕਾਲੀ) ਸਮਝੋ (ਅਦਦ ਦੇ ਪਿਛੇ "ਕਾਲੀ" ਲਗਾਓ)

| | |
|---|---|
| ਇਕ | ਸਾਤੂ, ਸਾ |
| ਸਵਾ | ਸਾਤੂ, ਸਾ ਤੂ, ਸੁਕੋ |
| ਡੇਢ | ਸਾਤੂ ਸਤੀਂਗਾ |
| ਪੌਨੇ ਦੋ | ਸਾਤੂ ਤੀਗਾ ਸੁਕੋ |
| ਦੋ | ਦੂਆ |
| ਚੌਥਾਈ | ਸੁਕੋ |

* ਹਮੇਸ਼ਾ ਅੰਕ ਦੇ "ਪਹਿਲੇ ਯੰਗਕਾ" ਲਗਾਓ। (ਸਿਰਫ਼ "ਯੰਗ" ਲਗਾਨਾ ਭੀ ਠੀਕ ਹੈ।

| | |
|---|---|
| ਅੱਧਾ | ਤੀਂਗਾ, ਸਤੀਂਗਾ |
| ਤੀਨ ਚੌਥਾਈ | ਤੀਗਾ ਸੁਕੋ |
| ਇਕ ਤਿਹਾਈ | ਸਾਂਪਰ ਤੀਗਾ |
| ਦੋ ਤਿਹਾਈ | ਦੂਆ ਤੀਗਾ |

## ਯਾਦਦਾਸ਼ਤ

(ੳ) ਆਮ ਲੋਕ ਵਾਹਿਦ ਹਾਜ਼ਰ, ਜਮਾ ਹਾਜ਼ਰ ਲਈ ਲਫ਼ਜ਼ "ਲੂ" ਇਸਤੇਮਾਲ ਕਰਦੇ ਹਨ ਲੇਕਨ ਏਹ ਲਫ਼ਜ਼ ਬੜਾ ਹਕੀਰ ਹੈ। ਅਲਬਤਾ ਚੀਨੀ ਲੋਕਾਂ ਲਈ ਇਸਤੇਮਾਲ ਕੀਤਾ ਜਾਂਦਾ ਹੈ। ਪਰ ਜਿਥੋਂ ਤਕ ਹੋ ਸਕੇ ਏਸਨੂੰ ਛੱਡਨਾ ਚਾਹੀਦਾ ਹੈ ਅਤੇ ਬਜਾਏ ਇਸ ਲਫ਼ਜ਼ ਦੇ ਲਫ਼ਜ਼ ਹੰਗ ਦਾ ਇਸਤੇਮਾਲ ਹੋਵੇ।

(ਅ) ਬਰ ਔਰ ਕਨ ਇਲਾਮਤ ਮਸਦਰ ਹੈਂ। ਬਰ ਲਫ਼ਜ਼ ਦੇ ਪਹਿਲੇ ਆਉਂਦਾ ਹੈ ਅਤੇ ਕਨ ਪਿਛੋਂ ਆਉਂਦਾ ਹੈ ਜੈਸੇ ਬਰ ਜਾਂਜੀ (ਇਕਰਾਰ ਕਰਨਾ, ਵਾਹਦਾ ਕਰਨਾ) ਮਿਮ ਬਿਲਾ ਕਨ (ਆਧਾ ਕਰਨਾ) ਕੁਲਵਾਰ ਕਨ (ਬਾਹਰ ਕਰਨਾ)

(ੲ) (ਇਲਾਮਤ ਮੁਸਬਤ) ਯਾ ਆਡਾ, ਬੁਲੇ, ਯਾਲਾ।

(ਸ) (ਇਲਾਮਤ ਮਨਫ਼ੀ ਯਾ ਨਫ਼ੀ) ਤਾ-ਤਾਡਾ-ਤੀਡਾ, ਤੁਯਾਡਾ ਬੁਕੁਨ।

(ਹ) ਜਾਂਗਨ-ਤੋਸਾ-ਇਲਾਮਤ ਨਹੀ ਦੀਆਂ ਹਨ ਅਤੇ ਦਸਰੇ ਲਫ਼ਜ਼ਾਂ ਦੇ ਪਹਿਲੇ ਲਾਏ ਜਾਂਦੇ ਹਨ। ਜੈਸੇ

"ਜਾਂਗਨ ਗਲਾਹ ਗਲਾਹ,, "ਜਾਂਗਨ ਤਰਤਾ ਦਾ,,
(ਮਤਹੱਸੋ) ਤੋਸਾ ਗਾਡੋ ( ਮਤ ਲੜੋ )

( ਕ ) ਮਲਾਈ ਜ਼ਬਾਨ ਦੀ ਲਿਖਤ ਵਿਚ ਬਾਜ਼ੇ ਲਫ਼ਜ਼ਾਂ ਦੇ ਪਿਛੇ ਹਰਫ਼ ਕ, ਤ, ਰ, ਆਉਂਦੇ ਹਨ ਮਗਰ ਬੋਲਨ ਵਿਚ ਏਹ ਹਰਫ ਯਾ ਤਾਂ ਹਲਕ ਵਿਚ ਅਵਾਜ ਦੇਂਦੇ ਹਨ ਯਾ ਬਿਲਕੁਲ ਹੀ ਖ਼ਾਲੀ ਰਹਿੰਦੇ ਹਨ ਜੈਸੇ "ਬਾਲੀਕ" ਬਾਲੇ ਵਾਪਸ ਹੋਨਾ ਯਾ ਕਰਨਾ) "ਸਾਕੀਤ" ਸਾਕੀ (ਬੀਮਾਰ) "ਤੀਤੂਰ,, ਤੀਡੋ (ਸੌਨਾ) ਵਗੈਰਾ।

ਤਜ਼ਕੀਰ ਵ ਤਾਨੀਸ— ਇਨਸਾਨੀ ਤਜ਼ਕੀਰ (ਮੁਜ਼ਕਰ) ਦੀ ਨਸ਼ਾਨੀ "ਸਾਕੀ ਲਾਕੀ" ਯਾਨੇ ਜੇਤਨ ਔਰ ਤਾਨੀਸ (ਮੁਵੰਨਸ) ਕੀ "*ਪੁਰੁਮ ਪੁਨ" ਹੈ, ਪਸ਼ੂ ਤੇ ਜਾਨਵਰਾਂ ਦੀ ਨਿਸ਼ਾਨੀ ਮੁਜਕਰ ਦੀ ਜੰਤਨ ਅਤੇ ਮੁਵੰਨਸ ਦੀ ਬਤੀਨਾ ਹੈ ਲਫ਼ਜ਼ ਅੰਨਾ ਦੇ ਮਹਿਨੇ ਬਚੇ ਦੇ ਹਨ। ਇਸਦੇ ਵਿਚ ਮੁਜੱਕਰ ਮੁਵੰਨਸ ਦਾ ਕੋਈ ਭੇਦ ਨਹੀਂ, ਇਸ ਲਫ਼ਜ਼ ਦੇ ਪਿਛੇ ਲਫਜ "ਪੁਰੁਮ ਪੁਨ ਲਗਾਨ ( ਯਾਨੇ ਅੰਨਾ ਪੁਰੁਮ ਪੁਨ ) ਲੜਕੀ ਸਮਝੀ ਜਾਂਦੀ ਹੈ। ਅਤੇ ਲਫ਼ਜ਼ ਜੇਤਨ ਯਾ ਲਾਕੀ ਲਾਕੀ ਲਗਾਨ ਨਾਲ ( ਜੈਸੇ ਅੱਨਾ ਜੰਤਨ ਯਾ ਅੱਨਾ ਲਾਕੀ ਲਾਕੀ) ਲੜਕਾ ਸਮਝਾ ਜਾਂਦਾ ਹੈ ਇਹ ਸਿਰਫ਼ ਇਨਸਾਨੀ ਹਾਲਤ ਨਾਲ ਤਅੱਲਕ ਰੱਖਦਾ ਹੈ ॥

---

*ਪੁਰਵੁਮ ਪੁਨ

ਹੈਵਾਨ ਯਾ ਜਾਨਵਰਾਂ ਲਈ ਇਸ ਤਰਹ ਯਾਦ ਰਖਨਾ ਚਾਹੀਦਾ ਹੈ ਕਿ ਅਸਲੀ ਨਾਮ ਜਾਨਦਾਰ ਦੇ ਪਹਿਲੇ ਲਫ਼ਜ਼ ਅੱਨਾ ਲਗਾਨ ਨਾਲ ਬਚਾ ਸਮਝਾ ਜਾਂਦਾ ਹੈ। ਜੈਸੇ ਅੱਨਾ ਲੰਬੂ ( ਗਊ ਦਾ ਬੱਚਾ ) ਅਨਾ ਕਰਬੂ ( ਭੈਂਸ ਦਾ ਬੱਚਾ ) ਅੱਨਾ ਕੁੱਡਾ ( ਘੋੜੀ ਦਾ ਬੱਚਾ )। ਜੇਕਰ ਮੁਵੰਨਸ ਮੁਜ਼ੱਕਰ ਦਾ ਭੇਦ ਖੋਲਨ ਦੀ ਲੋੜ ਹੋਵੇ ਤਾਂ ਅੱਨਾ ਅਤੇ ਉਸ ਜਾਨਦਾਰ ਦੇ ਨਾਮ ਦੇ ਪਹਿਲੇ ਲਫ਼ਜ਼ ਬਤੀਨਾ ਦਾ ਲਗਾਨ ਨਾਲ ਮੁਵੰਨਸ ਜ਼ਾਹਰ ਹੁੰਦਾ ਹੈ ਅਤੇ ਲਫ਼ਜ਼ ਜੰਤਨ ਲਗਾਨ ਨਾਲ ਮੁਜ਼ੱਕਰ। ਜੈਸੇ ਬਤੀਨਾ ਅੱਨਾ ਕਰਬੂ (ਕੱਟੀ) ਬਤੀਨਾ ਅੱਨਾ ਕੁੱਡਾ ( ਵਛੇਰੀ ) ਜੰਤਨ ਅੱਨਾਲਮਬੂ(ਬਛੜਾ) ਜੰਤਨ ਅੱਨਾ ਰੂਸਾ) ਹਰਨੋਟਾ ਵਗੈਰਾ॥

ਇਕ ਵਚਨ ਬਹੁਵਚਨ, ਇਕ ਵਚਨ ਤੋਂ ਬਹੁ ਵਚਨ ਇਸਤਰਹ ਬਨ ਸਕਦਾ ਹੈ ਕਿ ਇਕ ਵਚਨ ਦੇ ਪਹਿਲੇ ਯਾ ਤਾਂ ਨਾਮ ਅੰਕ ਦਾ ਜੋ ਖਾਸ ਗਿਨਤੀ ਦਾ ਹੋਵੇ ਲਗਾਓ। ਜੈਸੇ ੯ ਆਦਮੀ "ਲਾਪਨ ਔਰੰਗ" ਪੰਜ ਸੌ ਊਠ "ਲੀਮਾ ਊਤੁਸ ਊਂਟਾ" ਦਸ ਹਜ਼ਾਰ ਗਧੇ "ਸਾਲਕਸਾ ਕਲਡੇ" ਅਤੇ ਜੇਕਰ ਗਿਨਤੀ ਦੀ ਕੋਈ ਹੱਦ ਨਾ ਹੋਵੇ ਬਲਕੇ ਬੇਹਿਸਾਬਹੋਨਤਾਂਉਸਨਾਮਯਾਗਿਨਤੀਦੇਸ਼ਪਹਿਲੇ ਲਫ਼ਜ਼ "ਬਾਯਾਂ ਬਾਯਾਂ" ਲਗਾਓ। ਜੈਸੇ ਬੇਸ਼ੁਮਾਰ ਹਾਥੀ "ਬਾਯਾਂ ਬਾਯਾਂ ਗਾਜਾ" ਬੇਸ਼ੁਮਾਰ ਪਰਿੰਦੇ "ਬਾਯਾਂ ਬਾਯਾਂ ਬੋਰੰਗ" ਬੇਸ਼ੁਮਾਰ ਔਜ਼ਾਰ "ਬਾਯਾਂ ਬਾਯਾਂ ਪਰਕਾਕਸ" ਸਿਰਫ਼ ਲਫ਼ਜ਼ ਬਾਯਾਂ ਭੀ ਮਤਲਬ ਜ਼ਾਹਰ ਕਰ ਸਕਦਾ ਹੈ॥

**ਤਨਕੀਰੀ ਇਲਾਮਤਾਂ**— ਆਮ ਤੌਰ ਤੇ ਸਾ, ਯਾਂ ਸਾਤੂ, ਹੈ ਜੋ ਨਾਵਾਂ ਦੇ ਪਹਿਲੇ ਆਉਂਦੇ ਹਨ ਜੈਸੇ "ਸਾ, ਯਾਂ ਸਾਤੂ ਐਰਿਗ" ( ਕੋਈ ਯਾ ਇਕ ਆਦਮੀ ) "ਸਾ, ਯਾਂ ਸਾਤੂ ਆਨਜਿੰਗ" (ਇਕ ਯਾ ਕੋਈ ਕੁਤ) "ਸਾ, ਯਾਂ ਸਾਤੂ ਬਾਰਿਗ" (ਕੋਈ ਯਾ ਇਕ ਚੀਜ਼) ਲੇਕਨ ਖ਼ਾਸ ਤੌਰ ਤੇ ਇਸ ਤਰਹ ਪਰ ਇਸਤੇਮਾਲ ਕਰਨਾ ਵਾਜਬ ਹੈ :-

੧-ਪਸ਼ੂਆਂ ਲਈ ਓਹੀ ਲਫ਼ਜ਼ ਸਾਤੂ ਯਾਂ ਸਾ,

੨-ਪਰਿੰਦਿਆਂ ਯਾ ਪਾਨੀ ਦੇ ਜਾਨਵਰਾਂ ਲਈ "ਸਾ ਈਕੋਰ" (ਈਕੋਰ ਦਾ ਅਰਥ ਦੁਮ ਯਾ ਪੂੰਛ ਹੈ)

੩-ਹਰ ਕਿਸਮ ਦੀ ਗੋਲ ਚੀਜ਼ਾਂ ਲਈ "ਸਾਬੀਜੀ" (ਬੀਜੀ, ਨਗ ਦਾਨਾ, ਥਾਨ) ॥

੪-ਦਰਖ਼ਤਾਂ ਲਈ, ਸਾਬਾਤੰਗ।

੫-ਹਰਕਿਸਮ ਦੇ ਔਜ਼ਾਰ, ਹਥਯਾਰ, ਬੰਦੂਕ, ਵਗੈਰਾ ਲਈ "ਸਾ ਪੁਚੂ" ਇਹ ਲਫ਼ਜ਼ ਖ਼ਤ ਯਾ ਚਿਠੀ ਲਈ ਭੀ ਵਰਤਿਆ ਜਾਂਦਾ ਹੈ ॥

੬-ਬਾਹਜ਼ੀਆਂ ਛੋਟੀਆਂ ਛੋਟੀਆਂ ਚੀਜ਼ਾਂ ਲਈ (ਜੈਸਾ ਕਿ ਚਾਕੂ, ਕਲਮ ਵਗੈਰਾ ) "ਸਾ ਬੀਲਾ" ਬੋਲਿਆ ਜਾਂਦਾ ਲੇਕਨ ਹੁਨ ਇਸਦਾ ਵਰਤਾਰਾ ਬਹੁਤ ਘਟ ਹੈ ॥

# ਹੇਠ ਲਿਖੇ ਲਫ਼ਜ਼ ਮਲਾਈ ਬੋਲੀ ਵਿਚ ਹੱਦ ਤੋਂ ਜ਼ਿਆਦਾ ਇਸਤੈਮਾਲ ਹੁੰਦੇ ਹਨ।

| ਲਫ਼ਜ਼ ਮਲਾਈ | ਮਹਿਨੇ |
| --- | --- |
| ਪਾਂਡੇ ਯਾ ਪੰਡੇ ਬਾਯਾਂ ਪਾਂਡੇ | ਹੁਸ਼ਯਾਰ, ਚਾਲਾਕ, ਹੁਨਰਮੰਦ, ਹਿਕਮਤੀ, ਅਕਲਮੰਦ, ਤੇਜ਼ ਫ਼ਹਿਮ, ਦਾਨਾ, ਗ਼ਰਜ਼ੇਕਿ ਹਰ ਆਹਲਾ ਸਿਫ਼ਤ ਲਈ ਲਫ਼ਜ਼ ਪਾਂਡੇ ਬੋਲਿਆ ਜਾਂਦਾ ਹੈ, ਬੋਲ ਚਾਲ ਵਿਚ ਕਿਸੇ ਦੀ ਤਾਰੀਫ਼ ਕਰਨੀ ਹੋਵੇ ਤਾਂ ਕਿਹਾ ਜਾਂਦਾ ਹੈ (ਬਾਂਯਾਂ ਪਾਂਡੇ ਲਾ) ਯਾਨੇ ਬੜਾ ਹੁਨਰਮੰਦਹੈ॥ |
| ਬੂਸੋ | ਆਮ ਤੌਰ ਪਰ ਏਹ ਲਫ਼ਜ਼ ਖ਼ਰਾਬ, ਬਦਮਾਸ਼, ਗੰਦਾ, ਬਦ ਤਮੀਜ਼, ਬੇ ਸ਼ਰਮ, ਬਦ ਖ਼ੁਲਕ, ਬੇ ਰਹਿਮ, ਬੁਰਾ ਯਾ ਖ਼ਰਾਬੀ ਗੰਦਕੀ, ਮੈਲ, ਬਦ ਤਮੀਜ਼ੀ, ਬਦਮਾਸ਼ੀ, ਬੇਸ਼ਰਮੀ, ਬਦਖ਼ੁਲਕੀ, ਬੇਰਹਿਮੀ, ਤੇ ਬੁਰਾਈ ਵਗ਼ੈਰਾ ਦਾ ਮਤਲਬ ਜ਼ਾਹਰ ਕਰਨ ਵਿਚ ਆਉਂਦਾ ਹੈ॥ |
| ਬਾਗੁਸ ਯਾ ਬਗੁਸ, ਬਾਂਯਾਂ ਬਾਗੁਸ, ਬਾਗੁਸ ਸਗਾਲੀ | ਖ਼ੂਬ, ਸ਼ਾਬਾਸ਼, ਵਾਹ ਵਾਹ, ਖ਼ੂਬਸੂਰਤ, ਅੱਛਾ ਉਮਦਾ, ਨਫ਼ੀਸ, ਆਹਲਾ, ਜੈਸਾਕਿ ( ਬਾਂਯਾਂ ਬਾਗੁਸ ਲਾ ) ਯਹ ਬਹੁਤ ਖ਼ੂਬ ਹੈ॥ |

**ਚਲਾਕਾ, ਵਾਲਾਕਾ** — ਸ਼ਰੀਰ, ਨਾਲਾਇਕ, ਬਹਾਨਾ ਸਾਜ, ਮਕਾਰ, ਫ਼ਿਤਨਾ ਅੰਗੇਜ਼, ਬਦ ਨਸੀਬ, ਇਹ ਬੜੀ ਹਿਕਾਰਤ ਦਾ ਲਫ਼ਜ਼ ਹੈ ॥

**ਔਰਿਗ ਡੀ_** — ਧੋਖੇ ਬਾਜ਼ ਜਾਲਸਾਜ਼

**ਸੂਡਾ, ਸੂਡਾ ਹਾਬਸ** — ਹੂਆ, ਹੋਗਿਆ, ਖ਼ਤਮ, ਖ਼ਾਤਮਾ, ਬਸ, ਤਮਾਮ, ਜੈਸੇ ਸਕਾਰਾਂ ਸੂਡਾ, ਅਬ ਤਮਾਮ ਯਾ ਬਸ ਹੋਗਿਆ ॥

**ਪੀਂਆਂ** — ਇਲਾਮਤ ਇਜ਼ਾਫ਼ਤ-ਜਿਸ ਦੇ ਮਹਿਨੇ ਕਾ, ਕੇ, ਕੀ, ਵਾਲਾ, ਜੋ ਕਿ ਹਰ ਇਕ ਲਫ਼ਜ ਦੇ ਪਿਛੇ ਲਗਾਯਾ ਜਾਂਦਾ ਹੈ ਜੈਸੇ " ਸਹਯਾ ਪੀਂ ਆਂ" ਮੇਰਾ, ਮੇਰੇ ਵਾਲਾ, "ਕੀਤਾ ਪੀਂ ਆਂ" ਹਮਾਰਾ, "ਡਿਯਾ ਪੀਂਆਂ" ਉਸਕਾ ਯਾ ਉਨਕਾ

**ਪੀ ਆਂ, ਪੂਯਾਂ** — "ਡਿਯਾ ਪੂਰੁਮ ਪੁਨ ਪੀ ਆਂ" ਉਸ ਔਰਤ ਕਾ "ਡਿਯਾ ਪੁਰੁਮ ਪੀ ਆਂ" ਉਸ ਮਰਦ ਕਾ "ਡਿਯਾ ਬੋਡਾ ਪੀ ਆਂ" ਉਸ ਲੜਕੇ ਕਾ " ਅਨਕਾਓ ਪੀ ਆਂ' "ਲੂ ਪੀ ਆਂ,, ਤੁਮਾਰਾ ਆਪਕਾ, ਤੇਰਾ,

ਏਹ ਲਫ਼ਜ਼ ਦੂਸਰੇ ਲਫ਼ਜ਼ਾਂ ਦੇ ਅਖ਼ੀਰ ਵਿਚ ਆਕੇ ਹਰ ਕਿਸਮ ਦੀ ਬਜ਼ੁਰਗੀ ਤੇ ਬੜਾਈ ਨੂੰ ਜ਼ਾਹਰ ਕਰਦਾ ਹੈ ਜੈਸੇ "ਰੂਮਾ ਬੁਸਾਰ,, ਬੜੀ ਇਮਾਰਤ "ਕਾਯੂ ਬੁਸਾਰ,, ਬੜੀ

| | |
|---|---|
| ਬੁਸਾਰ | ਲਕੜੀ, ਸ਼ਤੀਰ "ਭਾਰੀ ਬੁਸਾਰ,, ਈਦ ਤਿਉਹਾਰ, "ਔਰੰਗ ਬੁਸਾਰ,, ਬੜਾ ਆਦਮੀ, ਮੁਅਜਜ਼ ਸ਼ਖ਼ਸ਼, "ਹਾਤੀ ਬੁਸਾਰ,, ਬੜਾ ਦਿਲ ਯਾਨੇ ਮਗਰੂਰ ॥ |
| ਕਿਚੀ ਕੀਚੀ ਕਿਚਲ | ਏਹ ਲਫ਼ਜ਼ ਆਮ ਤੌਰ ਤੇ ਛੁਟਾਈ ਨੂੰ ਜ਼ਾਹਰ ਕਰਦਾ ਹੇ ਜੈਸੇ "ਇਨੀ ਔਰੰਗ ਕਿਚੀ ਲਾ,, ਯਿਹ ਆਦਮੀ ਛੋਟਾ ਹੈ "ਬਾਵਾ ਕਾਪੂ ਕਿਚੀ,, ਛੋਟੀ ਲਕੜੀ ਯਾ ਲਕੜੀਆਂ ਲਾਓ, "ਈਤੂ ਬਾਤੂ ਆਤਾ ਕਿਚੀ,, ਵੂਹ ਪਥਰ ਛੋਟਾ ਹੈ ॥ |
| ਸਾਮਾ ਸਾ | ਲਫ਼ਜ਼ ਸਾਮਾ ਕਿਸੇ ਨਾਮ ਦੇ ਪਹਿਲੇ ਲਗਾਨ ਨਾਲ ਬਰਾਬਰੀ ਜ਼ਾਹਰ ਕਰਦਾ ਹੈ ਜੈਸੇ "ਸਾਮਾ ਹਰਗਾ,, ਬਰਾਬਰ ਕੀਮਤ "ਸਾਮਾ ਸਾਮਾ,, ਏਕ ਜੈਸਾ, ਬਾਜ਼ੇ ਵਕਤ ਲਫ਼ਜ਼ ਸਾ ਭੀ ਏਸੇ ਤਰਹ ਦਾ ਮਤਲਬ ਦੇਂਦਾ ਹੈ ਜੈਸੇ "ਸਾ ਰੂਪਾ,, ਹਮ ਸ਼ਕਲ ਹੋਣਾ ॥ |

—o—

# ਬਾਬ ਤੀਸਰਾ

## ਕੋਸ਼

| ਉਰਦੂ | ਮਲਾਈ |
|---|---|
| ਅਬ | ਸੈਕਾਰਾਂ, ਸਕਾਰਾਂ, ੈਕਾਰੰਗ, |
| ਉਬਾਲਨਾ | ਰੁਬੁਸ |
| ਆਬ ਪਾਸ਼ੀ ਕਰਨਾ | ਸੈਰਮ, ਰਿੰਜਸ, ਪਰਚੇ |
| ਅਬਰ | ਆਵਾਨ, ਆਵਨ |
| ਅਬਰੂ | ਕੈ ਲੰਗ |
| ਅਬ ਤੁਕ, ਤਾ ਹਾਲ | ਸੰਮਪੈ, ਸੈਕਾਰਾਂ |
| ਅਬ ਤੁਕ ਨਹੀਂ | ਬੁਲੁਮ, ਬੁਲੂਮ |
| ਅਬ ਸੇ ਪਹਿਲੇ | ਸਲਾਮਾਈਨੀ* ਸਲਾਮਾਇਨੀ |
| ਅਬਲਕ | ਬਲਾਂਗ |
| ਆਬਨਾਏ | ਸਲਤ, ਸਲਾਤ |
| ਆਬਨੂਸ ਕੀ ਲਕੜੀ | ਕਾਯੂਆਰੰਗ |
| ਅਭੀ, ਐਨ ਇਸ ਵਕਤ | ਸਾਇਤ ਈਨੀ, ਸਾਬੰਤਰ ਈਨੀ, ਸੈਕਾਰਾਂ ਈਨੀ, |
| ਅਭੀ (ਗੁਜ਼ਸ਼ਤਾ) | ਤਾਡੀ |
| ਆਪ (ਤੁਮ, ਤੂ) | ਲੂ, ਹੰਗ, ਕਾਉ, ਕਾਮੂ, ਅੰਗਕਾਓ |

* ਇਨੀ (ਈ ਨੀ) ਤੇ ਇਨੀ ਵਿਚ ਕੁਝ ਫ਼ਰਕ ਨਹੀਂ ।

| | |
|---|---|
| ਆਪਕਾ, ਆਪਕੀ, ਆਪਕੇ, ਤੁਮਾਰਾ, ਤੁਮਾਰੀ, ਤੁਮਾਰੇ, ਤੇਰਾ, ਤੇਰੀ, ਤੇਰੇ, | ਲੂ ਪਿਯਾਂ, ਹੰਗ ਪਿਯਾਂ, ਅੰਗਕਾਓ ਪੀ ਆਂ* |
| ਉਤਰ (ਸ਼ੁਮਾਲ) | ਓਤਾਰਾ, ਉਤਾਰਾ |
| ਉਤਰਨਾ | ਤੁਰੂਨ, ਤੋਰੂਨ |
| ਆਤਸ਼ਕ (ਬੀਮਾਰੀ) | ਸਾਕੀ, ਪੁਰੂਮ ਪੁਨ |
| ਇਤਫਾਕ | ਦਾਮੇ |
| ਇਤਫ਼ਾਕ ਕਰਨਾ, ਸਾਜ਼ਸ਼ ਕਰਨਾ | ਪਾਕਤ, ਫਾਕਤ |
| ਇਤਫਾਕ ਕਰਨਾ ਦੋਸਤੀ ਕਰਨਾ, ਸੁਲਹ ਕਰਨਾ | ਬਰਦਾਮੇ, ਦਾਮੇਕਨ |
| ਇਤਨਾ, ਇਤਨੇ | ਸਾ ਬਰਾਪਾ, ਸਾ ਬਾਂਯਾਂ |
| ਉਤਨਾ, ਉਤਨੇ | ਸਾਕੀ ਅਨ, ਸਿਕੀ ਅਨ |
| ਇਤਨੀ ਦੇਰ ਤਕ | ਸਲਾਮਾ |
| ਆਟਾ (ਆਰਦ) | ਤੁਪੰ, ਤੂਪੰਗ |
| ਆਠ (੮) | ਲਾਪਨ |
| ਉਠਨਾ | ਬਾਂਗਕੇ, ਬਾਂਗਕਤ, ਬਾਂਗੁਨ, ਬਾਂਗਨ |
| ਉਠਾਨਾ | ਅੰਗਕਤ ਕਨ |

*ਪਿਯਾਂ ਤੇ ਪੀ ਆਂ ਲਫ਼ਜ਼ ਇਕ ਹੀ ਹੈ, ਕਈ ਲੋਕ ਪੁਯਾਂ ਭੀ ਬੋਲਦੇ ਹਨ।

| | |
|---|---|
| ਉਠਾ ਲੇਜਾਨਾ | ਅੰਗਕੁਤ, ਅੰਗਕੂਤ |
| ਆਠਵਾਂ | ਯੋਗ ਲਾਪਨ |
| ਆਜ (ਇਮਰੋਜ਼) | ਹਾਰੀ ਈਨੀ, ਹਾਰੀ ਇਨੀ |
| ਇਜਾਜ਼ਤ | ਮੋਹੂਨਾ ਇਜ਼ਨ |
| ਇਜਾਜ਼ਤ ਦੇਨਾ | ਬਿਯਾਰ, ਬਰੀ ਇਜ਼ਨ |
| ਇਜਾਜ਼ਤ ਲੇਨਾ | ਬਰਮੂਹੂਨਾ ਮਿਨਤਾ<br>ਇਜ਼ਨ, ਮਿਨਤਾ ਛੁਟੀ |
| ਅਜਨਬੀ ਸ਼ਖ਼ਸ | ਔਰੇਗ ਡਾਗਿੰਗ<br>ਔਰੰਗ ਆਸੀਗੀ |
| ਆਚਾਰ | ਜੀਰੋ, ਆਚਾਰ |
| ਅਚਾਨਕ | ਤੀਬਾ ਤੀਬਾ |
| ਅੱਛਾ | ਦਾਈ, ਬਾਹੂਸ |
| ਅੱਛਾ ਜਨਾਬ<br>( ਹੁਕਮ ਕੇ ਜਵਾਬ ਮੇਂ ) | ਬਾਈਲਾਤੂਆਂ |
| ਉਛਲਨਾ ( ਕੂਦਨਾ ) | ਲੋਮਪਤ |
| ਇਹਤਯਾਤ ਕਰਨਾ | ਜਾਗਾ |
| ਇਹਸਾਨ ਕਰਨਾ | ਤਲੁੰ, ਤੁਲ ਲੁੰਗ |
| ਐਹਵਾਲ (ਹਾਲ) | ਹਾਲ ਐਹਵਾਲ<br>ਖ਼ਬਰਹਾਲ |
| ਅਖ਼ਬਾਰ | ਸੂਰਤ ਖ਼ਬਰ, ਕਰਤਾਸ<br>ਖ਼ਬਰ, ਅਖ਼ਬਾਰ |
| ਇਖ਼ਤਯਾਰ | ਕੁਆਸਾ |

| | |
|---|---|
| ਇਖਤਯਾਰ ਦੇਨਾ | ਥਿਰੀ ਕੁਆਸਾ |
| ਅਦਾ ਕਰਨਾ | ਬਾਇਰ |
| ਅਦਬ | ਹੁਰਮਤ |
| ਅਦਬ ਕਰਨਾ | ਹੁਰਮਤ ਕਨ |
| ਅਦਰਕ ( ਅਧਰਕ) | ਹਲਯਾ, ਹਾਲਯਾ |
| ਆਦਮੀ, ( ਇਨਸਾਨ ) | ਔਰੰਗ, ਮੁਨਿੱਸਯਾ |
| ਅਦਨਾ | ਕੋਰਾਂਗ, ਬਾਈ |
| ਆਧਾ | ਤਿੰਗਾ, ਸਤਿੰਗਾ |
| ਆਧਾ ਕਰਨਾ | ਮਿਮ ਬਲਾਹ ਕਨ |
| ਉਧਾਰ( ਕਰਜ਼ ) | ਹੁਤੰਗ |
| ਉਧਾਰ ਦੇਨਾ(ਨਕਦੀ ਵਗੈਰਾ) | ਬਾਗੀ ਪਿੰਜਮ, ਥਿਰੀ ਪਿੰਜਮ |
| ਉਧਾਰ ਦੇਨਾ (ਕੋਈਚੀਜ਼ ਵਗੈਰਾ) | ਪਿੰਜਮ ਕਨ |
| ਉਧਾਰ ਲੇਨਾ | ਪਿੰਜਮ, ਮਨਤਾ ਪਿੰਜਮ |
| ਇਧਰ | ਸੀਨੀ, ਡੀ ਸੀਨੀ |
| ਇਧਰ ਆਓ | ਮਾਰੀ ਸੀਨੀ |
| ਉਧਰ | ਸਾਨਾ, ਡੀ ਸੀਤੂ, ਡੀਸਾਨਾ |
| ਉਧਰ ਜਾਓ | ਪਿਗੀ ਸਾਨਾ |
| ਇਰਾਦਾ | ਕਾਹਿੰਡਾ |
| ਇਰਾਦਾ ਕਰਨਾ | ਹਿੰਡਾ |
| ਆਰਾਸਤਾ ਕਰਨਾ | ਆਤੁਰ ਕਨ, ਮੀਂਗਾਤੁਰ |
| ਆਰਾਮ ਪਾਨਾ ( ਬੀਮਾਰੀਸੇ ) | ਸੈਂਬੁਹ, ਆਫ਼ੀਯਤ |

| | |
|---|---|
| ਆਰਾਮ ਕਰਨਾ | ਥਰਥਾਰੀਂਗ |
| ਇਰਦ ਗਿਰਦ | ਕਿਲੀਲਿੰਗ |
| ਅਰਘਵਾਨੀ ਰੰਗ | ਊਂਗੋ |
| ਅਰਿੰਡ (ਅਰਿੰਡ ਕਾ ਦਰਖਤ) | ਜਾਗਾ |
| ਆਰਾ ( ਆਰੀ ) | ਗਰਗਾਜੀ |
| ਊਂਗਨਾ | ਤਰਬੰਗ, ਤਰਬਾਂਗ |
| ਆਜ਼ਮਾਇਸ਼ ਕਰਨਾ | ਦੂਥਾ, ਪਰੀਕਸਾ |
| ਆਸਾਨ | ਸਿਨਾਂਗ |
| ਅਸਬਾਬ | ਥਾਰੰਗ |
| ਉਸ ਪਰ | ਸੋਤਲਾ, ਸਤੀਲਾ ਸੂਡਾ<br>ਈਤੂ, ਲਾਨਤਸ, ਲਾਲੂ |
| ਉਸਤਰਾ | ਪਿਓਂਦੁਕਰ, ਪੀਸੋ, ਚੋਕਰ |
| ਅਸਤੀਫ਼ਾ ਦੇਨਾ | ਸਰਾਹ ਕਨ |
| ਇਸਤੇ ਮਾਲ ਕਰਨਾ | ਪਾਕੇ |
| ਇਸ ਤਰਹ | ਬਗੀਨੀ, ਡਨਿਕੀਆਨ<br>ਈਨੀ |
| ਉਸਕਾ ਇਸਕਾ | ਡਿਯਾ ਪੀਆਂ * |
| ਇਸਕੇ ਬਾਦ ( ਪੀਛੇ ) | ਬਲਾ ਕੰਗ |
| ਆਸਮਾਨ | ਲਾਂਗੀ, ਲਾਂਗੀਤ |
| ਇਸਵਾਸਤੇ | ਸਥਬਈਤੂ<br>ਕਰਾਨਾ ਈਤੂ |

* "ਇਸਕਾ" ਕੇਲੀਏ ਈਨੀ ਪੀਆਂ ਭੀ ਆ ਸਕਤਾ ਹੈ॥

| | |
|---|---|
| ਉਸਵਕਤ | ਆਸਾ ਈਤੂ, ਤਾ ਕਾਲਾ ਈਤੂ ਕਾਤੀਕਾ ਈਤੂ, ਵਕਤੂ ਏਤੂ |
| ਉਸੀ ਵਕਤ ਸੇ ( ਤਬਸੇ ) | ਸਾਮਿੰਜਾ, ਡਰੀਪਡਾ ਵਕਤੂ |
| ਅੱਸੀ ( ੮੦ ) | ਲਾਪਨ ਪੂਲੋ |
| ਇਸ਼ਾਰਾ | ਇਸ਼ਾਰਾ, ਇਸ਼ਾਰਤ |
| ਇਸ਼ਾਰਾ ਕਰਨਾ ਹਾਥ ਵਗੈਰਾ ਸੇ | ਲਾਮਬੇ |
| ਇਸ਼ਾਰਾ ਕਰਨਾ ਆਂਖੋਂ ਸੇ | ਬਰੀ ਇਸ਼ਾਰਤ ਮਾਤਾ |
| ਇਸ਼ਤਹਾਰ, | ਕਨ, ਯਾਤਾ ਅਨ |
| ਇਸ਼ਤਹਾਰ ਦੇਨਾ | ਮਿਨ ਯਾ ਤਾਕਨ |
| ਅਸਤਬਲ ਘੋੜੋਂ ਕਾ | ਬੰਗਸਾਲ ਕੁਡਾ |
| ਅਸਤਬਲ ਮੁਵੇਸ਼ੀ | ਕੰਡਾਂਗ, ਕੋਂਡੋਂਗ |
| ਅਸਲ | ਮੂਲਾ, ਅਸਲ |
| ਇਤਲਾ | ਖਬਰ, ਵਰਤਾ |
| ਇਤਲਾ ਦੇਨਾ | ਮਿਨ ਯਾਤਾਕਨ, ਆਦੂਮ |
| ਇਹਤਬਾਰ | ਪਰਚਾਯਾ, ਕਾਪਰਚਿਯਾ |
| ਇਹਤਬਾਰ ਕਰਨਾ | ਪਰਚਾਯਾ |
| ਇਹਤਰਾਜ਼ ਕਰਨਾ | ਮਲਾਵਨ |
| ਉਫ਼ਕ | ਕਾਕੀ ਲਾਂਗੀ ਕਾਕੀ ਲਾਂਗੀਤ |
| ਆਫ਼ੀਸਰ, ਅਫ਼ਸਰ | ਪੀਗਾਵੇ, ਪਿਗਾਵੇ |
| ਅਫਸੋਸ ਕਰਨਾ | ਚਿੰਤਾ, ਸਾਈਂਗ |

| | |
|---|---|
| ਇਕਰਾਰ ਕਰਨਾ | ਬਰਜਾਂਜੀ, ਜਾਂਜੀ |
| ਇਕਰਾਰ ਨਾਮਾ | ਪਰਜਾਂਜੀ ਅਨ,ਜਾਂਜੀ |
| ਇਕੱਠਾ | ਸਾਮਾ ਸਾਮਾ, ਸਰਤਾ |
| ਇਕਠਾ ਕਰਨਾ | ਕੁਮਪੁਲ |
| ਆਮ | ਬੁ ਆਪੂਹ, ਬੂ ਆਮੰਗਾ |
| ਅਮਾਨ, | ਅਮਾਨਤ, ਅਮਾਨਤ ਕਨ |
| ਅਮਾਨਤ ਮੇਂ ਰਖਨਾ | ਪਤਾਰਵਹ |
| ਇਮਤਹਾਨ ਕਰਨਾ | ਪ੍ਰੀਕਸਾ |
| ਅਮਰੂਦ ( ਫਲ ) | ਜਾਮਬੂ, ਜਾਮਬੂ ਬੀਜੀ |
| ਇਮਲੀ ( ਤਮਰਹਿੰਦੀ ) | ਆਸਮ ਜਾਵਾ |
| ਅਮਨ ਵ ਅਰਾਮ | ਸੈਂਤੋਸਾ |
| ਉਮੈਦ | ਹਾਰਪ, ਆਸਾ |
| ਉਮੈਦ ਕਰਨਾ | ਮੀਂਗ ਹਾਰਪ |
| ਆਨ | ਮਾਰੀ, ਵਾਤਿੰਗ |
| ਅਨਾਰ | ਬੂਆ ਡਲੀਮਾ |
| ਆਂਤ, ਅੰਤੜੀਆਂ | ਤੂਾਲੀ ਪਰਵਤ |
| ਇਨਤਖਾਬ ਕਰਨਾ, ਪਸੰਦ ਕਰਨਾ, ਚੁਨਨਾ | ਪੀਲਾਕਨ, ਪੀਲੇਕਨ |
| ਇਨਤਜਾਰੀ ਕਰਨਾ | ਨਨਿਤੀ, ਮੀ ਨਨਿਤੀ<br>ਤੋਂਗੂ, ਤੁੰਗੂ |
| ਇੰਤਜਾਮ ਕਰਨਾ | ਮਿਨ ਜਾਗਾ |

| | |
|---|---|
| ਇੰਜਨ | ਜੰੜ੍ਹਾ, ਪਸਾਵਤ<br>ਇੰਜਨ |
| ਇੰਜਨ ਚਲਾਨਾ | ਜਾਲਨ ਕਨ ਪਸਾਵਤ<br>ਜਾਲਨ ਪਸਾਵਤ |
| ਇੰਜਨ ਠੈਹਰਾਨਾ | ਬਰੇਤੀ ਪਸਾਵਤ<br>ਬਰੈਤੀ ਕਨ ਪਸਾਵਤ |
| ਅੰਦਰ (ਅਰਸਾ ਵ ਜਗਾਹ ਕੇ ਲੀਏ) | ਡਾਲਮ, ਡੀ ਡਾਲਮ |
| ਅੰਦਰ ਜਾਨਾ | ਮਾਸੂ |
| ਅੰਦਰ ਜਾਨੇ ਦੇਨਾ | ਬਰੀ ਮਾਸੂ |
| ਅੰਦਰ ਰਖਨਾ | ਮਾਸੂਕਨ |
| ਅੰਧਾ | ਬੁਤਾ |
| ਆਂਧੀ | ਰੀਬੂ, ਰੀਬੂਤ |
| ਅੰਧੇਰਾ | ਗਲਪ |
| ਅੰਡਾ | ਤੂਲਰ, ਤੋਲਰ |
| ਇਨਸਾਫ਼ | ਨਿਆ, ਨਿਆਏ |
| ਇਨਸਾਫ਼ ਕਰਨਾ | ਨਿਆਏ ਕਨ<br>ਮੀਂਗ ਹੁਕਮ ਕਨ |
| ਇਨਆਮ ( ਇਵਜ਼ ) | ਊਪਾ |
| ਇਨਕਾ, ਉਨਕਾ | ਡਿਯਾ ਪਿਆਂ, ਡਿਯਾ ਪੀਆਂ |
| ਇਨਕਾਰ | ਇਨਕਾਰ |
| ਇਨਕਾਰ ਕਰਨਾ | ਮੁਨਕਿਰ, ਇਨਕਾਰ ਕਨ |

| | |
|---|---|
| ਆਂਖ | ਮਾਤਾ |
| ਆਂਖ ਕਾ ਦਰਦ | ਸਾਕੀ ਮਾਤਾ |
| ਆਂਖ ਬੰਦ ਕਰਨਾਂ | ਤੂਤਪ, ਮਾਤਾ |
| ਆਂਖ ਖੋਲਨਾ | ਲੂਕਾ ਮਾਤਾ |
| ਅੰਗੜਾਨਾ | ਮੀਂਗ ਊਅਪ, ਮੀਂਗੂ ਅਪ |
| ਉਂਗਲੀ | ਜਾਰੀ |
| ਉਂਗਲੀ ਪਾਊਂ ਕੀ | ਜਾਰੀ ਕਾਕੀ |
| ਅੰਗੂਠਾ | ਈਬੂ ਜਾਰੀ |
| ਅੰਗੂਠੀ | ਚਿਨ ਚਿਨ |
| ਆਂਸੂ | ਆਇਰ ਮਾਤਾ |
| ਅਨਨਾਸ ( ਅਨਾਨਾਸ ਫਲ) | ਅਨਾਨਾਸ |
| ਆਵਾਰਾ | ਔਰਾਂਬਗਸਤ, ਬੰਗਸਤ |
| ਆਵਾਜ਼ | ਬੂਯੀਂ, ਬੂਈਂ |
| ਊਪਰ | ਆਤਸ ਅਤਸ |
| ਊਪਰ ਜਾਨਾਂ | ਨਾਇ |
| ਊਦਾਸ | ਦੂਕਾ ਚਿਤਾ, ਮੂਰਮ |
| ਔਰ | ਡਾਨ |
| ਔਰ ਕਿਤਨੇ | ਬਰਾਪਾ ਲਿਗੀ<br>ਲਿਗੀ ਬਰਾਪਾ |
| ਔਰ ਕਿਆ | ਆਪਾ ਲਿਗੀ, ਲਿਗੀ ਆਪਾ |
| ਔਜ਼ਾਰ | ਪਰਕਾਕਸ |
| ਓਸ, (ਸ਼ਬਨਮ) | ਅਮਬੂਨ, ਮਬੂਨ |

| | |
|---|---|
| ਉਸਤਾਦ | ਗੁਰੂ |
| ਓਲਾ | ਊਜਨ ਬਾਤੂ, ਰਮਬੂਨ |
| ਊਂਚਾ | ਤਿੰਗੀ, ਤੀਂਗੀ |
| ਊਂਚਾਈ | ਕਾਤਿੰਗੀ ਅਨ |
| ਅੰਜਾਮ, ਆਖ਼ੀਰ | ਕਾਸੂਡਾਹਨ, ਆਖ਼ੀਰ |
| ਅੰਗੂਰ | ਬੂਆ ਅੰਗੂਰ |
| ਆਹਮਾਰਨਾ | ਮਿੰਗਾਲੋਹ, ਮੀਂਗਾ ਲੋਹ |
| ਆਹਿਸਤਾ | ਪਲਾਨ, ਪਰਲਾਹਨ |
| ਆਹਿਸਤਾ, ਆਹਿਸਤਾ | ਪਲਾਨ ਪਲਾਨ<br>ਪਰਲਾਹਨ, ਪਰਲਾਹਨ |
| ਐਤਵਾਰ | ਹਾਰੀ ਆਰਦ, ਹਾਰੀ ਮਿੰਗੂ |
| ਈਜਾਦ ਕਰਨਾ | ਜਾਡੀਕਨ |
| ਏੜੀ | ਤੂਮੀ |
| ਐਸਾ, ਐਸੀ, ਐਸੇ | ਸਪਿਰਤੀ, ਸਰੂਪਾ |
| ਏਕ | ਸਾਤੂ, ਸਾ |
| ਏਕ ਕਾ ਆਧਾ | ਸਤਿੰਗਾ, ਸਾਤਿੰਗਾ |
| ਏਕ ਦਫ਼ਾ | ਸਕਾਲੀ, ਸਾਕਾਲੀ |
| ਏਕ ਮੁਵਾਫ਼ਕ | ਸਰੂਪਾ, ਸਾਮਾ ਜੂਗਾ |
| ਏਲਚੀ | ਉਤੂਸਨ |
| ਈਮਾਨ, ਏਹਤਕਾਦ | ਈਮਾਨ, ਬਿਸ਼ਵਾਸ |
| ਈਮਾਨਦਾਰ | ਹਾਰਾਪਨ, ਕਾਪਰ ਚਾਅਨ |
| ਈਂਟ | ਬਾਤਾ, ਬਾਤੂ ਤਾਨਾ |

## ਬ

| | |
|---|---|
| ਬਾਬਤ | ਡਰੀ ਪਡਾ, ਡਰੀ ਸਬਬ |
| ਬਾਪ | ਬਾਪਾ |
| ਬਾਤ (ਮਾਮਲਾ) | ਪਰਕਾਰਾ, ਹਾਲ, ਖਬਰੀ |
| ਬਾਤ ਕਰਨਾ | ਕਾਤਾ, ਚਕਪ, ਬਰਕਾਤਾ |
| ਬਾਦਾਮ | ਕਤਾਪੰਗ, ਲੂਸ਼ / ਬਾਦਾਮ |
| ਬਾਦਾਮ ਰੌਗਨ | ਮਿਯਾਨ*ਬਾਦਾਮ |
| ਬਾਦਲ | ਆਵਾਨ, ਆਵਨ |
| ਬਾਦਸ਼ਾਹ | ਰਾਜਾ |
| ਬਾਦਸ਼ਾਹਜ਼ਾਦਾ | ਅੱਨਾ ਰਾਜਾ, ਪੁਤਰਾ |
| ਬਾਤਸ਼ਾਹ ਜ਼ਾਦੀ | ਰਾਜਾ ਪੁਰੁਮਪੁਨ / ਤੂਆਨ ਪੁਤ੍ਰੀ / ਪੁਤ੍ਰੀ |
| ਬਾਤਸ਼ਾਹੀ | ਕਰਾਜਾ ਅਨ |
| ਬਾਦੀ, ਬਾਈ, ਬੀਮਾਰੀ | ਸਾਕੀ ਸਿੰਡਾਵਾ |
| ਬਾਰੂਦ | ਊਬਤ ਸਨਾਪੰਗ / ਊਬਤ ਬਦੀਲ |
| ਬਾਰੀਕ ( ਮਹੀਨ ) | ਪਿਨਸ, ਹਾਲੂਸ |
| ਬਾਜ਼ੂ | ਲਿੰਗਨ |

* ਮਿਯਾਂ ਯਾ ਮੀਆਂ ।

| | |
|---|---|
| ਬਾਸੀ | ਬੂਸੂ |
| ਬਾਗ਼ | ਕੁਬੁਨ |
| ਬਾਗ਼ਬਾਨ | ਤੁਕੰਗ, ਕੁਬੁਨ |
| ਬਾਗ ( ਰਾਸ ) | ਰਾਸ |
| ਬਾਲ ਸਿਰਕੇ | ਰਮਬੁਤ, |
| ਬਾਲ ਬਦਨ ਕੇ | ਬੂਲੋ ਰੋਮਾ, ਬੁਲੂਰੋਮਾ |
| ਬਿਲਕੁਲ | ਬਲਾਕਾ |
| ਬਾਲਟੀ | ਤਿੰਮਬਾ, ਤੀਮਬਾ |
| ਬਾਲੀ ਕਾਨ ਕੀ | ਕਰਾਬੂ |
| ਬਾਂਸ | ਬੂਲੋਹ, ਬੂਲੋਹ |
| ਬਾਂਟਾ | ਭਾਗੀ ਕਨ. |
| ਬਾਂਧਨਾ | ਈਕਤ |
| ਬਾਂਧਨਾ (ਜਾਨਵਰ ਯਾ ਕਿਸ਼ਤੀ ਕਾ) | ਤਾਮਬਤ ਕਨ |
| ਬਾਵਰਚੀ | ਤੁਕੰਗ ਮਾਸਾ<br>ਜੌਰੂ ਮਾਸਾ |
| ਬਾਵਰਚੀ ਖਾਨਾ | ਤਮਪਾ ਮਾਸਾ, ਡਾਪਰ |
| ਬਾਹਰ | ਲੂਆਰ, ਕੁਲੂਆਰ, ਕੁਲਵਾਰ |
| ਬਾਯਾਂ ( ਖੱਬਾ ) | ਕੀਰੀ |
| ਬਤਾਨਾ ( ਜ਼ਾਹਰ ਕਰਨਾ ) | ਤੈਜ਼ਕਨ, ਤਰਾਂਗਕਨ |
| ਬੱਤੀ ( ਦੀਵਟ ) | ਸੁਮਬੂ |
| ਬੱਤੀ ਮੋਮ ਕੀ | ਲੀਲਿਨ ਭੀਅਨ |

| | |
|---|---|
| ਬਟਨ | ਕਾਨਵੰਗ ਬਟਨ |
| ਬਿਜਲੀ | ਕੋਲਤ |
| ਬਿਜਲੀ ਕੀ ਕੜਕ | ਗੁਨਤੁਰ, ਗਰੋਹ |
| ਬੁਝਾਨਾ (ਰੌਸ਼ਨੀ ਯਾ ਆਗ ਕਾ) | ਪਾਡਮ ਕਨ |
| ਬੁਝਾਨਾ ਪਿਆਸ ਕਾ | ਪੋਆਸ ਮੀਨੋਮ |
| ਬਚਾਨਾ ( ਹਮਾਯਤ ਕਰਨਾ ) | ਲੀਂਡੁਵੰਗਕਨ<br>ਸਲਾਮਤ ਕਨ |
| ਬਚਾਨਾ (ਬਚਤ ਕਰਨਾ) | ਸਿਮਪਨ |
| ਬੱਚਾ | ਅੱਨਾ |
| ਬਿੱਛੂ ( ਅਕਰਬ) | ਕਾਲਾ ਜੇਂਗਕਿੰਗ |
| ਬਹਸ ਕਰਨਾ | ਬਰ ਬਚਾਰਾ |
| ਬੁਖਾਰ | ਡਮਮ |
| ਬੁਖਾਰ ਜਾੜੇ ਕਾ | ਡਮਮ ਕੋਰਾ |
| ਬਦਬੂ | ਬਾਓ ਬੂਸੋ |
| ਬਦ ਖੁਲਕ | ਕਾਸਰ |
| ਬਦਕਾਰ | ਜਾਹਤ |
| ਬਦਲਨਾ | ਔਬਾਤੁਕੁਰ |
| ਬਦਲੀ (ਇਵਜ਼ੀ) | ਗਨਤੀ |
| ਅਦਲ ਬਦਲ | ਤੁਕੁਰ |
| ਬਦਲਾ | ਬਾਲਸ |
| ਬਦਮੁਆਸ਼ | ਜਾਹਤ |
| ਬਦਨ, ਜਿਸਮ, ਸਰੀਰ | ਬਡਨ, ਤੁਬੋਹ, ਬਾਡਨ |

| | |
|---|---|
| ਬਦਹਜ਼ਮੀ | ਪਨਯਾਕਿਤ, ਤਾ ਹਜਮ |
| ਬੁੱਧਵਾਰ | ਹਾਰੀ ਰਾਬੂ, ਹਾਰੀ ਭੀਗਾ |
| ਬਰਾਬਰ | ਸਾਮਾ |
| ਬੱਰੇ ਆਜ਼ਮ | ਬਿਨਵਾ, ਬਨਵਾ |
| ਬਰਛਾ | ਲਿਮਬੰਗ |
| ਬਰਫ਼ੀ | ਤੈਬਾ |
| ਬਰਦਾਸ਼ਤ ਕਰਨਾ | ਤਾਹਨ, ਤਰਤੰਗੋਂਗ |
| ਬਰਸਾਤ, ਬਰਸਾਤ ਬਰਸਨਾ | ਹੂਜਨ, ਊਜਨ |
| ਬੁਰਸ਼ | ਬੁਰੁਸ |
| ਬਰਫ ( ਬਨਾਵਟੀ ) | ਆਯੁਰ ਬਾਤੂ |
| ਬਰਫ਼ ( ਕੁਦਰਤੀ ) | ਸਲਜ |
| ਬੁਰਕਾ | ਤਡੁੰਗ ਮੂਕਾ |
| ਬੜਾ | ਬੁਸਾਰ |
| ਬੜਾ ਰਾਹ ( ਸ਼ਾਹ ਰਾਹ ) | ਜਾਲਨ ਰਾਯਾ |
| ਬੜ੍ਹਈ ( ਤਰਖਾਨ ) | ਤਰੰਗ ਕਾਯੂ |
| ਬਸ | ਸੂਡਹਾ ਚੁਕੁਪ |
| ਬਿਸਤਰਾ ( ਬਛੌਣਾ ) | { ਤੀਕਰ ਬਨਤਲ<br>ਕਾਮਾਨ ਤੀਡੂ |
| ਬਤਖ | ਈ ਤੇ, ਈਤੇ |
| ਬਿਕਾਊ ( ਫਰੋਖ਼ਤ ) | ਜੇ ਆਲਨ |
| ਬੱਕਰਾ ( ਜਾਨਵਰ ) | ਕਮਬਿੰਗ ਜਨਤਨ |
| ਬੱਕਰੀ | ਕਮਬਿੰਗ, ਕਮਬੀਂਗ |

| | |
|---|---|
| ਬਲਾਨਾ | ਪਾਂਗੇ, ਪਾਂਗਿਲ |
| ਬਲਗਮ ( ਕਫ਼ ) | ਡਾਹਾ |
| ਬਿੱਲੀ | ਕੂਚਿੰਗ |
| ਬਨਾਨਾ, ਕਰਨਾ | ਬੂਅਤ ਕਨ<br>ਜਡੀਕਨ |
| ਬਨਾਨਾ ( ਮਕਾਨ ਵਗੈਰਾ ) | ਬੂਅਤ ਰੂਮਾ<br>ਇਕਤ ਰੂਮਾ<br>ਬਾਂਕਾਨ ਕਨ ਰੂਮਾ |
| ਬਨਾਨੇ ਵਾਲਾ | ਤੁਕੰਗ |
| ਬਾਂਦਰ | ਮੂੰ ਯੀ; ਮੂਈ |
| ਬਾਂਦਰ ਬਨਮਾਂਸ | ਮਾਊਸ, ਔਰੰਗ ਊਤਨ |
| ਬੰਦ ਕਰਨਾ | ਤੂਤਪ, ਤੂਤਪ ਕਨ<br>ਕਾਤੂਪ |
| ਬੰਦਰਗ਼ਾਹ | ਕਿਰੀ |
| ਬੰਦਗੀ | ਤਾਬੇਆ, ਸਲਾਮ, ਤਾਬੇ |
| ਬੰਦੂਕ | ਸਨਾਪੰਗ |
| ਬੰਦੂਕ ਵਗੈਰਾ ਚਲਾਨਾ | ਤਿੰਬਾ, ਮੀ ਤਿਮਬਾ<br>ਪਾਸੰਗ ਬਦੀਲ |
| ਬੰਦੂਕ ਭਰਨਾ | ਈਸੀ ਸਿਨਾਪਿੰਗ |
| ਬੁਨਨਾ ( ਕਪੜਾ ਵ[illegible]ਰਾ ) | ਤਿਨੂੰਨ |
| ਬੂ ( ਗੰਧ ) | ਬਾਓ |
| ਬੋਤਲ | ਬਾਟਲ, ਬੋਤਲ, ਕਾਭਾ |

| | |
|---|---|
| ਬੂ ਦਾਰ | ਬਰਬਾਓ |
| ਬੋਨਾ ( ਬੀਜ ਵਗੈਰਾ ) | { ਮਨਾ ਬੂ, ਤਾਨਮ ਬੀਜੀ<br>ਮਨਾ ਬੂਰ } |
| ਬੂਢਾ | ਤੋ ਆ |
| ਬੋਝ | ਤੋਗ ਰੋਂਗਲੇ |
| ਬੋਲਨਾ | ਕਾਤਾ, ਬਰਕਾਤਾ, ਚਕਪ |
| ਭਾਰੀ ( ਵਜ਼ਨੀ ) | ਬਰਾਤ |
| ਭਾਗਨਾ | ਲਾਰੀ |
| ਭਾਈ ਬੰਦ ( ਸੰਬੰਧੀ ) | ਸੋਡਾਰਾ |
| ਭਾਈ ਬੜਾ | ਆਦੰਗ |
| ਭਾਈ ਛੋਟਾ | ਆਡੇ, ਆਡੀਕ |
| ਬਹੁਤ ਜ਼ਿਆਦਾ | ਬਾਯਾਂ, ਬਾਂ ਯਾਂ |
| ਬਹੁਤ ਅੱਛਾ, ਜ਼ਿਆਦਾ ਅੱਛਾ | ਲਿਬਸੇ ਬਾਈ |
| ਬਹੁਤ ਹੀ ਅੱਛਾ (ਬੇਹਤਰੀਨ) | ਯੰਗ ਬਾਈ ਸਕਾਲੀ |
| ਕਤੀਜਾਂ | ਅੱਨਾ ਸੋਡਾਰਾ |
| ਭਤੀਜੀ | ਅੱਨਾ ਸੋਡਾ ਪ੍ਰਰੁਮ ਪੁਨ |
| ਭਰਨਾ ( ਪੁਰ ਕਰਨਾ ) | ਈ ਸੀ ਕਨ, ਏਰੀ ਕਨ |
| ਭਰਾ ਹੂਆ ( ਪੁਰ ) | ਪੂਨੂ |
| ਬਹਿਰਾ ( ਡੋਰਾ ) | ਪੈਕਾ |
| ਭਰੋਸਾ ਰਖਨਾ | ਹਾਰਪ ਕਪਾਡਾ |
| ਭਿੜ ( ਜ਼ੰਬੂਰ ) | ਤਾਬੋ ਆਨ |
| ਬਹਿਸ਼ਤ ( ਸੁਰਗ ) | ਸੁਰਗਾ, ਸ਼ੁਰਗਾ |

| | |
|---|---|
| ਬਹਿਸ਼ਤੀ ( ਮਾਸ਼ਕੀ ) | ਤਕੰਗ ਆਬਰ |
| ਬੈਹਨਾ ( ਜੈਸੇ ਪਾਨੀ ) | ਆਲੀਰ, ਮੀਂਗ ਆਲੀਰ<br>ਡੂਬੁਰ |
| ਭੂਰਾ ਰੰਗ | ਈਤਮ ਮਾਈਨਸ<br>ਕਲਾਬੂ ਪੇਰਾਂਗ |
| ਭੂਸੀ | ਆਬੂ |
| ਭੂਕਾ ( ਭੁਖਾ ) | ਲਾਪਰ |
| ਭੂੰਚਾਲ | ਗਮਪਾ ਬੂਮੀ |
| ਭੌਂਕਨਾ (ਕੁਤੇ ਵਗੈਰਾ ਕਾ) | ਸਾਲਾ ਮਿਨਯਾਲਾ, ਸਾਲਕ |
| ਬੁਨਯਾਦ ਮਕਾਨ ਕੀ | ਕਾਕੀ ਰੂਮਾ |
| ਭੂਲ ਗਲਤੀ | ਸੀਲਪ |
| ਭੁਲਨਾ | ਲੂਪਾ |
| ਭੀ ( ਨੀਜ਼ ) | ਜੂਗਾ, ਪੁਨ |
| ਭੇਜਨਾ | ਅਨਤਰ, ਕੀਰੇਮ ਕਨ<br>ਮਿੰਗ ਅੰਤਰ |
| ਭੇਦ | ਰਾਹਸੀਆ |
| ਭੇੜ ( ਭੇੜੀ ਦੁੰਬੀ ) | ਬੀਰੀ, ਬੀਰੀ |
| ਭੇੜੀਆ | ਆਂਜਿੰਗ ਹੂਤਨ<br>ਆਂਜਿੰਗ ਹਨਤੂ |
| ਭਿਗੋਨਾ ( ਤਰ ਕਰਨਾ ) | ਬਾਸਾ ਕਨ |
| ਭੀਗਾ ਹੂਆ (ਤਰ) | ਬਾਸਾ, ਬਾਸਹ |
| ਬਹਿਨ ( ਹਮਸ਼ੀਰਾ ) | ਸੋਡਾਰਾ ਪੁਰੁਮਪੁਨ |

| | |
|---|---|
| ਭੇਂਸ ( ਗਾਓ ਮੇਸ਼ ) | { ਕੁਰਬੂ ਸੁਸੂ<br>ਕੁਰਬੂ ਬਤੀਨਾ |
| ਭੈਂਸਾ | ਕੁਰਬੂ, ਕੁਰਬੂ ਜੰਤਨ ਜਨ |
| ਬੇ ਅਦਬ | ਕਾਸਰ |
| ਬਿਆਜ ( ਸੂਦ ) | ਬੁੰਗਾਵਿੰਗ |
| ਬਿਯਾਨ | ਪਰਕਾ ਤਾਅਨ |
| ਬਿਯਾਨ ਕਰਨਾ | ਖ਼ਬਰ ਕਨ |
| ਬੇਟਾ | ਅਨਾ ਜੰਤਨ |
| ਬੇਟੀ | ਅਨਾ ਟੂਰੁਮ ਪੁਨ |
| ਬੈਠਨਾ | ਡੂਡੋ |
| ਬੀਚ ( ਮਾਬੈਨ ) | ਅੰਤਾਰਹ, ਅੰਤਰਾ |
| ਬੀਚ ( ਦਰਮਿਯਾਨ<br>ਨਿਸਫ਼, ਵੁਸਤ } | ਤੇਗਾ |
| ਬੇਚਨਾ(ਫ਼ਰੋਖ਼ਤ ਕਰਨਾ) | ਜੂਅਲ, ਜੂਆਲ |
| ਬੇਚਨੇ ਵਾਲਾ | ਅਰੰਗ ਯੰਗ ਜੂਅਲ |
| ਬੇਰਹਿਮ, ਬੇਰਹਿਮੀ | ਬੰਗੀਸ, ਬਿੰਗਸ |
| ਬੇੜੀ ( ਜੌਲਾਨ ) | ਰਨੇਤ ਕਾਂਙ ਕਾਂਗ |
| ਬੀਸ ਗੁਨਾ | ਕੂਆ ਪੂਲੋ |
| ਬੇ ਗੁਨਾਹ | ਤਿਯਾਡਾ ਬਰਸਾਲਾ |
| ਬੇ ਜ਼ਾਇਕਾ | ਭਾਵਰ |
| ਬੇ ਸਲੀਕਾ | ਤਿਯਾਡਾ ਦਰਮਤ |
| ਬੇ ਫ਼ਾਇਦਾ | ਤਿਯਾਡਾ ਬਰਗੂਨਾ |

| | |
|---|---|
| ਬੇ ਸ਼ੁਮਾਰ | ਤ੍ਰਿਯਾਡਾ ਤਰ ਥੀਲੰਗ<br>ਥਾਂਯਾਂ ਥਾਂਯਾਂ<br>ਤਾਡਾ ਕੀਰਾ |
| ਬੈਲ | ਲੰਬੂ ਜਸਨ ਲੰਬੂ ਜੰਤਨ |
| ਬੈਲਗਾੜੀ | ਕਰੀਤਾ ਲੰਬੂ, ਲੰਬੂ ਕਰੀਤਾ |
| ਬੈਲਗਾੜੀ ਹਾਂਕਨਾ | ਹਾਲਾਓ ਕਰੀਤਾ |
| ਬੀਮਾਰ | ਸਾਕੀ, ਸਾਕੀਤ |
| ਬੀਮਾਰ ਹੋਨਾ | ਜਾਤੂ ਸਾਕੀ ਕਿਨ ਸਾਕੀ |
| ਬੀਮਾਰੀ | ਪਨਯਾ ਕਿਤ, ਪਨ ਯਾਕਿਤ |
| ਬੀਮਾਰੀ ( ਮੁਤਅੱਦੀ ) | ਜੰਗਕਿਤ, ਜੰਗਕੀਤ |
| ਬੈਂਗਨ ( ਸਬਜ਼ੀ ) | ਤੁਰੇਂਗ, ਤੁਰੰਗ |
| ਬੈਪਾਰ ਕਰਨਾ | ਮਿਨਯਾਗਾ, ਬਰਨਯਾਗਾ |
| ਬੇਵਹ ਔਰਤ | ਜੰਡਾ, ਪੁਰਮ ਪੁਨ ਜੰਡਾ, ਬਾਲੂ |
| ਬੇਵਹ ਮਰਦ | ਜੰਡਾ, ਔਰੰਗ ਜੰਡਾ, ਬਾਲੂ |
| ਬੇਹੋਸ਼, ਬੇਹੋਸ਼ਹੋਨਾ | ਪੀਂਗਸਾਂ, ਪਿੰਗਸਾਂ |

## ਪੇ

| | |
|---|---|
| ਪਾਜਾਮਾ | ਸਲਵਾਰ |
| ਪਾਰਾ | ਰਕਸਾ, ਰਿਕਸਾ |
| ਪਾਰ ਹੋਨਾ | ਮਨੀ ਬਰਾਂਗ |
| ਪਾਸ ਹੋਨਾ, ਕਬਜ਼ੇ ਮੇਂ ਹੋਨਾ | ਬਰਾਵੁਲੀਯਾ, ਆਡਾ |
| ਪਾਗਲ | ਗੀਲਾ |

| | |
|---|---|
| ਪਾਨੀ | ਆਇਰ |
| ਪਾਨੀ ਗਰਮ | ਆਇਰ ਪਾਨਸ |
| ਪਾਨੀ ਸਰਦ | ਆਇਰ ਸੁਜੂ |
| ਪਾਨੀ ਸਾਫ਼ | ਆਇਰ ਜਰਨਾ |
| ਪਾਨੀ ਮੈਲਾ | ਆਇਰ ਕੋਤੁਰ |
| ਪਾਨੀ ਤਾਜ਼ਾ | ਆਇਰ ਤਾਵਰ |
| ਪਾਨੀ ਨਿਮਕੀਨ | ਆਇਰ ਮਾਸੀਨ<br>ਆਇਰ ਪਾਯੂ |
| ਪਾਨੀ ਅੱਛਾ | ਆਇਰ ਥਾਈ |
| ਪਾਨੀ ਬਾਰਾਨੀ | ਆਇਰ ਹੁਜਨ |
| ਪਾਨੀ ਕਾ ਉਤਾਰ | ਆਇਰ ਸੁਰੂਤ |
| ਪਾਨੀ ਕਾ ਚੜ੍ਹਾਉ | ਆਇਰ ਪਾਸੰਗ |
| ਪਾਂਚਵਾਂ | ਨੀਗਲੀਮਾ |
| ਪਾਂਉ | ਕਾਕੀ |
| ਪੱਤਾ ਦਰਖਤ ਕਾ | ਛਾਉਂ ਕਾਯੂ |
| ਪੱਤਾ (ਕਾਗ਼ਜ਼ ਕਾ ਵਰਕ) | ਸਾਹੋ ਨੇ |
| ਪਤਾ ਨਿਸ਼ਾਨ | ਇਲਾਮਤ |
| ਪੱਥਰ | ਬਾਤੂ |
| ਪਚਾਸ | ਲੀਮਾ ਪੁਲੋ |
| ਪੱਛਮ | ਥਾਗਤ, |
| ਪਛਤਾਨਾ | ਸੈਸਲ, ਮਿਨਸੈਸਲ, ਤੋਬਾ |
| ਪਰ ( ਉਪਰ ) | ਆਤੂਸ, ਡੀਆਤੂਸ |

| | |
|---|---|
| ਪਰ ( ਵਾਲ, ਖੰਭ ਜਾਨਵਰਾਂ ਦੇ ) | ਬੂਲ੍ਹ, ਬੂਲ੍ਹ, |
| ਪਰ ( ਬਜ਼ੂ ਯਾ ਪੰਖ ) | ਸਾਈਪ |
| ਪੁਰਾਨਾ | ਲੀਮਾ, ਤੂਆ |
| ਪੜਦਾ (ਨਕਾਬ) | ਕਾਇਨ ਤੂਫ਼ੈਂਗ ਕਪਾਲਾ, ਮਿਹਰਗੂ |
| ਪੜਦਾ ( ਦਰਵਜ਼ਾ ਯਾ ਖਿੜਕੀ ਕਾ) | ਤਿਰਾਏ, ਤਿਰਾਈ |
| ਪਰਸੋਂ ( ਜੋ ਗੁਜ਼ਰਗਿਆ ) | ਕੁਮਾਰੀਯਾਂ ਡੂਲੋ |
| ਪਰਸੋਂ ( ਆਉਨ ਵਾਲਾ ) | ਲੂਸਾ |
| ਪਰਿੰਦ ( ਪੰਛੀ ) | ਬੂਰੂੰਗ, ਬੁਰੋਂਗ |
| ਪਰਵਾਹ ਨਹੀਂ | ਤੀਡਾ ਆਪਾ |
| ਪੜ੍ਹਨਾ | ਬਾਚਾ, ਮਮ ਬਾਚਾ |
| ਪਿਸਤਾਨ | ਸੂਸੂ, ਸੂ ਸੂ |
| ਪਸਤ ਕੱਦ | ਪੰਡੇ |
| ਪਿੱਸੂ | ਕੁਤੂ ਆਨਜੀਂਗ ਆਨਜਿੰਗ ) |
| ਪਸੀਨਾ | ਪੁਲੂਹ, ਪੁਲੋਂ |
| ਪਸੀਨਾ ਆਨਾ | ਬਰ ਪੁਲੋ |
| ਪੱਕਾ ( ਮੇਵਾ ਯਾ ਖਾਨਾ ) | ਮਾਸਾ |
| ਪਕਾਨਾ ( ਰੋਟੀ ਵਗੈਰਾ ) | ਪਿਰੀਗ ਕਨ |
| ਪਕੜਨਾ | ਤੰਗ ਕਪ |

| | |
|---|---|
| ਪਗੜੀ | ਸਰ ਬਨ |
| ਪੂਲ ਬੜਾ | ਜਮਬਾਤਨ |
| ਪੂਲ ਛੋਟਾ | ਤਾਤੀ |
| ਪੰਜਾ | ਕੂਕੂ, ਕੂ ਕੂ |
| ਪਿਨਸਲ | ਪਤਲੋਥ, ਪਿਨਸਲ |
| ਪੱਖਾ ਛੋਟਾ ( ਹੱਥਦਾ ) | ਕਿਪਿਸ, ਕੀ ਪਿਸ |
| ਪੱਖਾ ਵੱਡਾ (ਛੱਤ ਵਿਚ ਲਗਾਉਨ ਵਾਲਾ) | ਪੰਖਾ, ਪੰਕਾ |
| ਪੱਖਾ ਕਰਨਾ | ਕੀ ਪਿਸਕਨ, ਪੰਖਾ ਕਨ |
| ਪਨੀਰ | ਕੀਜੂ |
| ਪੂਛਨਾ (ਦਰਯਾਫ਼ਤ ਕਰਨਾ) | ਤਾਂਯਾਂ, ਤਾਂ, ਯਾਂ |
| ਪੂਰਬ | ਤੀਮੂਰ, ਤੀਮੁਰ |
| ਪੂੰਝਨਾ (ਝਾੜਨਾ) | ਸਾਪੂਕਨ |
| ਪੋਚਨਾ | ਸਮਪੈ |
| ਪੌਨੇ, ਪੌਨਾ | ਤੀਗਾ ਸੁਕੂ |
| ਪੌਨੇ ਦੋ | ਸਾਤੂ ਤੀਗਾ ਸੁਕੂ |
| ਫਾਟਕ | ਪਿਨਤੂ ਕਰਬਾਂਗ |
| ਪਹਾੜ | ਗੂਨੋਂਗ |
| ਪਾੜਨਾ | ਕੋਯਾ, ਕੋਯਾਕਨ |
| ਪਹਾੜੀ | ਬੁਕੇ, ਬੋਕਤ |
| ਪਹਾੜੀ ਕਾ ਦਾਮਨ | ਕਾਕੀ ਬੁਕੇ |

| | |
|---|---|
| ਫਾਂਸੀ | { ਕਾਯੂ ਪੰਗ, ਗਨਤੋਂਗ, ਗਨਤਵੰਗ ਕਾਯੂ ਗੁਨਤੰਗ |
| ਫਾਂਸੀ ਦੇਣਾ | ਥਰ ਗਨਤੋਂਤਗ ਕਨ |
| ਪਛਾਨਨਾ | ਕਨਲ |
| ਫਿਰ | ਲਿਗੀ ਸਕਾਲੀ |
| ਪਹਿਲਾ, ਪਹਿਲੀ | ਪਰਤਾਮਾ, ਯੰਗ ਮਲਾ ਮੂਲਾ |
| ਪਹਿਲੂ (ਬਗਲ) | ਸਥਲਾ |
| ਪਹਿਲੇ ਤੋਂ | ਮੂਲਾ, ਮੂਲਾ |
| ਪਹਿਲੋ ਪਹਿਲ | ਪਰਤਾਮਾ ਤਾਮਾ |
| ਪਹਿਨਨਾ | ਪਾਕੇ |
| ਫੋੜਾ | ਥਾਰਾ |
| ਫੂਕ ਮਾਰਨਾ ਮੂਹ ਨਾਲ | ਤੀਉਪ, ਹਮਬੂਸ |
| ਫੂਲ | ਬੁੰਗਾ |
| ਫੂਲਨਾ (ਖਿਲਨਾ) | ਬਰਬੁੰਗਾ |
| ਪੱਯਾ (ਚੱਕਰ) | ਰੋਡਾ |
| ਪੱਯਾ ਫੇਰਨਾ | ਪੇਤਰ ਰੋਡਾ |
| ਫੇਫਰਾ | ਪਾਰੂ ਪਾਰੂ |
| ਫੈਂਕਨਾ | ਲੋਂਤਰ, ਲੀਮਪਰ, ਲੋਤਰ |
| ਪਿਆਰ ਕਰਨਾ | ਕਾਸੀਯਾ |
| ਪਿਆਜ਼ (ਗੰਢਾ) | ਬਾਵੰਗ |
| ਪਿਯਾਸ | ਡਾਹਾਗਾ, ਹਾਉਸ |
| ਪਿਆਸਾ | ਥਰਡਾ ਹਾਗਾ, ਹਾਊਸ, |

| | |
|---|---|
| ਪਿਆਲਾ (ਕਟੋਰਾ) | ਮਿੰਗਕੋ, ਚਾਵਨ, ਪਿਆਲਾ ਬੰਗ ਕੋ |
| ਪੀਪਾ | ਤੋਂਗ |
| ਪੀਤਲ | ਤੁਮਾਗਾ, ਤੁਮਬਾਗਾ |
| ਪੇਟ | ਪਰਵਤ |
| ਪੇਟ ਕਾ ਦਰਦ | ਸਾਕੀ ਪਰਵਤ |
| ਪੇਟ ਭਰ ਗਿਆ ਰੱਜ ਗਿਆ | ਪਰਵਤ ਕਿਨਜੋਂਗ ਪਰਵਤ ਪੂਨੋ |
| ਪਿਠ | ਬਲਾਕਿੰਗ |
| ਪੇਟੀ (ਕਮਰਬੰਦ) | ਤਾਲੀ ਪਿੰਗ ਰੀਗ<br>ਈਕਤ ਪਿੰਗ ਰੀਗ |
| ਪੇਟੀ (ਸੰਦੂਕ) | ਪੇਟੀ ਬਕਸ |
| ਪੇਰਸ਼ | ਬੁਆਂਗ ਆਇਰ ਡਾਰਾ |
| ਪੀਛੇ | ਕੰਮੜੀ ਅਨ, ਬਲਾਕਿੰਗ |
| ਪੀਛੇਆਨਾ | ਤੁਰੋਤ, ਤੋ`ਤ |
| ਪੀਛੇ ਜਾਨਾ | ਈਕੋਤ |
| ਪੈਦਾ ਕਰਨਾ, ਕਮਾਨਾ | ਚਾਰੀਮਾਕਨ, ਮਿਨ ਚਾਰੀਕਨ |
| ਪੈਦਾ ਕਰਨਾ ਮੌਜੂਦ ਕਰਨਾ, ਈਜਾਦ ਕਰਨਾ | ਜਾਡੀਕਨ |
| ਪੈਦਾ ਹੋਨਾ | ਜਾਡੀ, ਮਿਨਜਾਡੀ |
| ਪੈਦਾਇਸ਼ | ਕਜਾਡੀ ਅਨ |
| ਪੈਦਲ ਚਲਨਾ | ਜਾਲਨ ਕਰਕੀ |

